੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਸਤਿਜੁਗ

ਬਸੰਤ ਅੰਕ | ਮਾਘ ੨੦੪੯




ਸ੍ਰੀ ਸਤਿਗੁਰੂ ਰਾਮ ਸਿੰਘ ਜੀ

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਸਤਿਜੁਗ

ਦਾ

# ਬਸੰਤ ਅੰਕ

ਜਿਲਦ–੬੭ (ਨੰ: ੧)

ਸ੍ਰੀ ਜੀਵਨ ਨਗਰ (ਸਿਰਸਾ)

੧੦ ਮਾਘ ੨੦੪੮ (੨੩ ਜਨਵਰੀ ੧੯੯੨) ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ – ੧੭੭

ਸਰਬ ਸ਼ਕਤੀਮਾਨ, ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ
ਦੇ ੧੭੭ ਵੇਂ ਸ਼ੁਭ ਆਗਮਨ ਦਿਵਸ ਤੇ ਸਾਰੇ ਸੰਸਾਰ ਨੂੰ
ਲੱਖ ਲੱਖ ਵਧਾਈ ਹੋਵੇ ।

ਸੰਪਾਦਕ – ਆਤਮਾ ਸਿੰਘ ਜੌਹਲ
ਗੁਰਦੀਪ ਸਿੰਘ ਨਾਮਧਾਰੀ

ਕੀਮਤ–੧੫ /- ਰੁਪਏ




ਉਸ ਮਹਾਨ ਧਰਮ ਰਖਿਅਕ ਸਤਿਗੁਰੂ ਨੂੰ ਜਿਨ੍ਹਾਂ ਦੁਨੀਆਂ ਤੇ ਧਰਮ,
ਸਚਾਈ, ਗਊ–ਗਰੀਬ ਦੀ ਰਖਿਆ ਅਤੇ ਭਾਰਤ ਵਰਸ਼
ਦੀ ਪਰਾਧੀਨਤਾ ਨਿਵਾਰਨ ਕਰਨ ਲਈ ਬਸੰਤ
ਪੰਚਮੀ ਵਾਲੇ ਦਿਨ ਅਵਤਾਰ ਲਿਆ।

---

ਸ੍ਰੀ ਹਰਬੰਸ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਸਿੰਘ ਬ੍ਰਦਰਜ਼, ੪੪/੨ ਚਰਚ ਰੋਡ, ਭੋਗਲ, ਨਵੀਂ ਦਿੱਲੀ–੧੪ ਤੋਂ ਲੇਜ਼ਰ ਟਾਈਪ ਸੈਟਿੰਗ ਕਰਵਾ ਕੇ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਜੀਵਨ ਨਗਰ (ਸਿਰਸਾ) ਵਿਚ ਛਪਿਆ ਗਿਆ। ਦਫ਼ਤਰ ਸਤਿਜੁਗ ਸ੍ਰੀ ਜੀਵਨ ਨਗਰ (ਸਿਰਸਾ) ਤੋਂ ਪ੍ਰਕਾਸ਼ਤ ਹੋਇਆ (ਨਾਮਧਾਰੀ ਪੰਥ ਵਾਸਤੇ) ਐਡੀਟਰ ਹਰਬੰਸ ਸਿੰਘ

# ਕਿਥੇ-ਕੀ-ਪੜ੍ਹੋ

## ਕਾਵਿ – ਕਿਆਰੀ





੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

ਕਲਿਜੁਗ ਮੇਂ ਸਤਿਜੁਗ ਕਰ ਠਾਨੋ,
ਤਬੀ ਬਾਰ੍ਹਵਾਂ ਬਪ ਪਹਿਚਾਨੋ ।

# ਸਤਿਜੁਗ

## ਦਾ

# ਬਸੰਤ ਅੰਕ

ਰਾਮ ਸਿੰਘ ਮੇਰੋ ਹੋਇ ਨਾਮਾ ।
ਬਾਢੀ ਸੁਤ ਭੈਣੀ ਕੋ ਧਾਮਾ ।
(ਗੁਰਿੰਡ ਨਾਮਾ ਪਾ ੧੦)

---

੧੦ ਮਾਘ ੨੦੪੮ (੨੩ ਜਨਵਰੀ ੧੯੯੨) ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ – ੧੭੭

---

## ਵਧਾਈ

ਆਈ ਹੈ ਬਸੰਤ ਕੌਰ ਬੰਨ੍ਹਕੇ ਬਸੰਤੀ ਸਾੜ੍ਹੀ,
ਠੁਮਕ ਠੁਮਕ ਚਾਲ ਅਜਬ ਸੁਹਾਈ ਹੈ ।
ਸੁਹਾਈ ਹੈ ਅਜਬ ਗੁਲਜ਼ਾਰ ਲਾਲਾਜ਼ਾਰ ਵਿਚ,
ਗੁੰਚਿਆਂ ਟਹਿਕ ਕੇ ਬਹਾਰ ਖ਼ੂਬ ਲਾਈ ਹੈ ।
ਲਾਈ ਹੈ ਬਹਾਰ ਖ਼ੂਬ ਥਿਤ ਅਜ ਪੰਚਮੀ ਹੈ,
ਘਰ ਘਰ ਵਿਚ ਗਾਏ ਮੰਗਲ ਲੁਕਾਈ ਹੈ ।
ਲੁਕਾਈ ਹੈ ਮਨਾ ਰਹੀ ਪੁਰਬ ਚੀਨੀ ਵਾਲੜੇ ਦਾ,
(ਕੁਲ ਆਲਮ ਦੇ ਤਾਈਂ ਦੇਵੇ 'ਆਲਮ' ਵਧਾਈ ਹੈ।

ਸਵ ਸੰਤ ਨਿਧਾਨ ਸਿੰਘ 'ਆਲਮ'
ਸਤਿਜੁਗ ੧੯੯੮

# ਅਦੁੱਤੀ ਕ੍ਰਾਂਤੀ ਦੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ

**– ਸ੍ਰੀ ਮਹਾਰਾਜ ਬੀਰ ਸਿੰਘ ਜੀ –**

ਜਿਸ ਤਰ੍ਹਾਂ ਦਿਨ ਤੋਂ ਬਾਦ ਰਾਤ ਅਤੇ ਰਾਤ ਤੋਂ ਬਾਦ ਦਿਨ ਆਉਂਦਾ ਹੈ ਇਸੇ ਤਰ੍ਹਾਂ ਸੰਸਾਰ ਵਿਚ ਪੁੰਨ ਅਤੇ ਪਾਪ ਦਾ ਸਮਾਂ ਚਲਦਾ ਰਹਿੰਦਾ ਹੈ। ਸਿਖ ਇਤਿਹਾਸ ਦਾ ਬੰਦਾ ਬਹਾਦਰ ਦੀ ਸ਼ਹੀਦੀ ਤੋਂ ਲੈਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਥਾਪਿਤ ਹੋਣ ਤਕ ਦਾ ਸਮਾਂ, ਸਿਖ ਪੰਥ ਦੀਆਂ ਬੇਮਿਸਾਲ ਕੁਰਬਾਨੀਆਂ ਅਤੇ ਅਤੀ ਕਠਿਨ ਸੰਘਰਸ਼ ਦੇ ਰੌਚਿਕ ਇਤਿਹਾਸ ਨਾਲ ਭਰਪੂਰ ਹੈ। ਮਹਾਰਾਜਾ ਤੋਂ ਪਹਿਲਾਂ ਬਾਰਾਂ ਮਿਸਲਾਂ ਵਿਚ ਸਿਖਾਂ ਨੇ ਆਪਣੇ ਛੋਟੇ ਛੋਟੇ ਰਾਜ ਭਾਵੇਂ ਕਾਇਮ ਕੀਤੇ। ਪਰ 'ਸਿਖ ਰਾਜ' ਦਾ ਨਾਮ ਮਹਾਰਾਜਾ ਰਣਜੀਤ ਸਿੰਘ ਦੇ ਰਾਜ–ਕਾਲ ਨੂੰ ਹੀ ਆਖਿਆ ਜਾਂਦਾ ਹੈ। ਜਿਸ ਨੇ ਪੇਸ਼ਾਵਰ ਤੋਂ ੧੦ ਮੀਲ ਉਤਰ ਪੱਛਮ ਵਲ ''ਲੰਡੀ ਕੋਤਲ'' ਤੋਂ ਲੈਕੇ ਸਤਿਲੁਜ ਅਤੇ ਪੱਛਮ ਵਲ ਮੁਲਤਾਨ ਤੋਂ ਲੈਕੇ ਉਤਰ ਵਲ ਕਸ਼ਮੀਰ ਅਤੇ ਬਾਈਧਾਰ ਪਹਾੜ ਦੀਆਂ ਕੁਝ ਰਿਆਸਤਾਂ ਤੇ ਭੀ ਰਾਜ ਕਾਇਮ ਕੀਤਾ। ਸਿਖ ਰਾਜ ਦਾ ਸਿੱਕਾ ਚਲਾਇਆ ਸੀ। ਜਿਸ ਉਪਰ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਸੀ।

ਮਹਾਰਾਜਾ, ਰਾਜ–ਮਦ ਵਿਚ ਸ਼ਰਾਬ ਪੀਣ ਦੀ ਅਤੇ ਮੋਰਾਂ ਕੰਜਰੀ ਲਿਆਉਣ ਦੀ ਅਵੱਗਯਾ ਕਰ ਬੈਠਾ ਜਿਸ ਤੋਂ ਉਸ ਨੂੰ ਬਾਬਾ ਫੂਲਾ ਸਿੰਘ ਨੇ ਡੰਨ ਲਾਇਆ ਜੋ ਮਹਾਰਾਜਾ ਨੇ ਸਵੀਕਾਰ ਕੀਤਾ।

ਮਹਾਰਾਜਾ ਤੋਂ ਪਿਛੋਂ ਸਿੱਖਾਂ ਦਾ ਚਾਲ ਚਲਨ ਵਿਗੜ ਗਿਆ ਅਤੇ ਪਹਿਰਾਵਾ ਭੀ। ਮਾਸ ਸ਼ਰਾਬ ਖਾਣ ਪੀਣ ਅਨਯਾਇ ਕਾਰੀ ਦੁਰਾਚਾਰ ਐਸਾ ਪ੍ਰਬਲ ਹੋ ਗਿਆ ਕਿ ਆਪਣੇ ਧਰਮ ਕਰਮ ਦਾ ਪਤਾ ਹੀ ਨਾ ਰਹਿ ਗਿਆ। ਜੇੜਾ ਕੁਛ ਕਰਨ ਨੂੰ ਬੁਰਾ, ਧਰਮ ਵਿਰੋਧੀ ਮੰਨਿਆਂ ਜਾਂਦਾ ਸੀ, ਉਹਨਾਂ ਖੋਟੇ ਕਰਮਾਂ ਨੂੰ ਕਰਨਾ ਅਪਣਾ ਸ਼ੁਗਲ ਬਣਾ ਲਿਆ। ਜਿਸ ਕਰਕੇ ਸਿਖ ਰਾਜ ਦਾ ਪਤਨ ਹੋਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਸੰਮਤ ੧੮੭੨ ਦੀ ਬਸੰਤ ਪੰਚਮੀ ਨੂੰ ਹੋਇਆ। ਆਪ ੨੨ ਸਾਲ ਦੀ ਅਵਸਥਾ ਵਿਚ ਸਿਖ ਫੌਜ ਵਿਚ ਭਰਤੀ ਹੋਏ। ਓਨਾਂ ਦਿਨਾਂ ਵਿਚ ਫੌਜਾਂ ਵਿਚ ਨੇਕ ਆਦਮੀ, ਧਰਮ ਕਰਮ ਵਿਚ ਚਲਣ ਵਾਲੇ ਫੌਜੀ ਸਨ। ਅਤੇ ਐਸੇ ਭੀ ਬਹੁਤ ਸਾਰੇ ਹੋ ਗਏ ਸਨ ਜਿਨ੍ਹਾਂ ਦੀ ਬਿਰਤੀ ਦੁਰਾਚਾਰੀ ਹੋ ਗਈ ਸੀ, ਜਿਸਦਾ ਕੰਮ ਲੁਟ–ਖਸੁੱਟ ਕਰਨੀ, ਮਾਸ ਖਾਣਾ, ਸ਼ਰਾਬ ਪੀਣੀ, ਆਂਡੇ ਖਾਣੇ, ਜੀਵ ਹਿੰਸਾ ਕਰਨੀ, ਵੇਸਵਾ ਦੇ ਜਾਣਾ ਆਦਿ, ਅਤਿ ਨੀਚ ਕੁਕਰਮ ਕਰਨਾ, ਓਨਾਂ ਵਾਸਤੇ ਸਾਧਾਰਣ ਹੋ ਗਿਆ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਚਪਨ ਤੋਂ ਹੀ, ਈਸ਼੍ਵਰ ਸਮਰਣ, ਭਜਨ ਬਾਣੀ ਕਰਨ ਵਿਚ ਬਹੁਤਾ ਸਮਾਂ ਵਿਤੀਤ ਕਰਦੇ ਸਨ। ਇਸੇ ਤਰ੍ਹਾਂ, ਜਦ ਆਪ ਫੌਜ ਵਿਚ ਗਏ ਤਾਂ ਓਥੇ ਭੀ, ਆਪ ਨੇ ਬਹੁਤਾ ਸਮਾਂ ਭਜਨ ਬੰਦਗੀ ਵਿਚ ਵਿਤੀਤ ਕਰਨਾ, ਨਾਲ ਦਿਆਂ ਨੂੰ ਭੀ ਭਜਨ ਬਾਣੀ ਕਰਨ ਲਾਇਆ। ਜਿਸ ਫੌਜ ਵਿਚ ਸਤਿਗੁਰੂ ਜੀ ਸਨ ਇਸ ਦਾ ਨਾਮ ''ਭਗਤਾਂ ਵਾਲੀ ਫੌਜ'' ਪ੍ਰਸਿੱਧ ਹੋ ਗਿਆ।

ਸੰਮਤ ੧੮੯੮ ਵਿਚ ਆਪ ਜੀ ਵਾਲੀ ਫੌਜ ਸਰਕਾਰੀ ਡਿਊਟੀ ਤੇ ਪੇਸ਼ਾਵਰ ਵਲ ਗਈ। ਜਦ ਹਜਰੋਂ ਗਏ ਓਥੇ ਗੁਰੂ ਬਾਲਕ ਸਿੰਘ ਜੀ ਦਾ ਜਸ ਸੁਣਕੇ, ਆਪ ਦਰਸ਼ਨ ਕਰਨ ਗਏ, ਅਗੇ ਗੁਰੂ ਬਾਲਕ ਸਿੰਘ ਜੀ ਕਥਾ ਕਰ ਰਹੇ ਸਨ। ਸ਼ਬਦ ਸੀ, 'ਠਾਕੁਰ ਤੁਮ ਸਰਣਾਈ ਆਇਆ'। ਸਤਿਗੁਰੂ ਰਾਮ ਸਿੰਘ ਜੀ ਨੂੰ ਦੇਖਦਿਆਂ ਹੀ ਗੁਰੂ ਬਾਲਕ ਸਿੰਘ ਜੀ ਤਾੜਿਆ

ਤੋਂ ਉਠ ਖਲੋਤੇ ਅਤੇ ਸਤਿਗੁਰੂ ਰਾਮ ਸਿੰਘ ਨੂੰ ਆਖਿਆ ਕਿ ਆਓ ਠਾਕੁਰ ਜੀ ਤੁਹਾਨੂੰ ਉਡੀਕਦੇ ਸਾਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜ ਪੈਸੇ ਅਤੇ ਨਾਰੀਅਲ ਰਖਕੇ ਗੁਰਤਾ ਅਰਪਨ ਕੀਤੀ।

ਫੌਜ ਵਿਚੋਂ ਆ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੁਛ ਚਿਰ ਘਰ ਰਹਿਕੇ ਭਜਨ ਬੰਦਗੀ ਕੀਤੀ ਜਿਸ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ :

ਰੋਧ ਕਰ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ
ਸੋਧ ਸੁਧ ਠੌਰ ਨਦੀ ਸਰ ਤਟ ਬਹਿ ਹੈ।
ਜੀਹ ਨਾਮ ਜਪ ਮਾਹਿ ਤਨ ਤਾਯੋ ਤਪ ਮਾਹਿ
ਮਨ ਮਹਬੂਬ ਮਾਹਿ ਖੂਬ ਰਾਖਯੋ ਗਹਿ ਹੈ।

ਆਨੰਦ ਪੁਰ ਵਿਚ ਦਸਮੇਸ਼ ਜੀ ਦੇ ੧ ਵੈਸਾਖ ਸੰਮਤ ੧੭੫੬ ਨੂੰ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾਉਣ ਤੋਂ ੧੫੮ ਸਾਲ ਬਾਦ, ਮਰ ਚੁਕੀ ਹੋਈ ਸਿਖੀ ਨੂੰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧ ਵੈਸਾਖ ੧੯੧੪ ਬਿਕ੍ਰਮੀ ਨੂੰ ਪੰਜ ਸਿੰਘਾਂ ਨੂੰ ਅਮ੍ਰਿਤ ਛਕਾ ਕੇ ਬਾਕਾਇਦਾ ਸਿਖੀ ਪ੍ਰਚਾਰ ਦਾ ਆਰੰਭ ਕੀਤਾ। ਆਪ ਦੇ ਸਿਖੀ ਨੂੰ ਨਵਾਂ ਜੀਵਨ ਬਖਸ਼ ਦੇਣ ਤੇ ਹਜ਼ਾਰਾਂ ਲੋਕ ਪ੍ਰਭਾਵਿਤ ਹੋਏ ਅਤੇ ਸਿਖ ਬਣੇ। ਸਿਖ ਰਾਜ ਅਤੇ ਸਿਖੀ ਦਾ ਅਸਤ ਹੋ ਚੁਕਾ ਸੂਰਜ, ਜਿਵੇਂ ਰਾਤ ਵਿਤੀਤ ਹੋਣ ਤੇ ਫਿਰ ਨਵਾਂ ਸੂਰਜ ਚੜ੍ਹਦਾ ਹੈ, ਆਪ ਦੇ ਬਣਾਏ ਹੋਏ ਉਚ ਕਰਣੀ ਦੇ ਸਿਖ ਐਸੇ ਪ੍ਰਕਾਸ਼ਵਾਨ ਹੋਏ ਜਿਨਾਂ ਨੂੰ ਵੇਖ ਵੇਖ ਕੇ ਹਜ਼ਾਰਾਂ ਲੱਖਾਂ ਸਿਖ ਬਣੇ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :

ਰਾਮ ਸਿੰਘ ਜੈਹੈ ਜਿਤ
ਸਿਖ ਹ੍ਵੈ ਹਜ਼ਾਰੋਂ ਤਿਤ
ਭੇਟ ਦੈ ਹੈ ਪੀਨ ਧਨ ਦੀਨ ਬੋਲ ਲੈਨ ਹੈ।

ਆਪ ਜੀ ਨੇ ਸਿੰਘਾਂ ਨੂੰ ਸਚ ਬੋਲਣ ਤੇ ਦ੍ਰਿੜ੍ਹ ਕੀਤਾ ਅਤੇ ਸੁਚ ਸੋਧ ਦੇ ਐਸੇ ਧਾਰਨੀ ਬਣਾਇਆ ਜਿਨ੍ਹਾਂ ਦੇ ਦਰਸ਼ਨ ਕਰਕੇ ਇਕ ਵਾਰੀ ਇਕ ਪੰਡਿਤ ਜੀ ਨੇ ਇਕ ਸਿੰਘ ਨੂੰ ਜਦੋਂ ਮ੍ਰਯਾਦਾ ਪੂਰਵਕ ਇਸਨਾਨ ਕਰਦਿਆਂ ਵੇਖਿਆ ਤਦ ਰੋਣ ਲਗ ਪਏ। ਸਿੰਘ ਨੇ ਪੁਛਿਆ ਪੰਡਿਤ ਜੀ ਕਿਉਂ ਰੋਏ ਹੋ, ਪੰਡਿਤ ਜੀ ਨੇ ਆਖਿਆ ਕਿ ਤੁਸੀਂ ਸਾਡੀ ਮਰਯਾਦਾ ਖੋਹ ਲਈ ਹੈ। ਸਿੰਘ ਨੇ ਆਖਿਆ ਨਹੀਂ ਪੰਡਿਤ ਜੀ ਅਸੀਂ ਤਾਂ ਇਹ ਡਿਗੀ ਪਈ ਚੁੱਕੀ ਹੈ। ਇਨਾਂ ਸਿੰਘਾਂ ਦੀ ਮਰਯਾਦਾ ਦਾ ਵਰਣਨ ਕਰਦੇ ਹੋਏ ਭਾਈ ਨਿਹਾਲ ਸਿੰਘ ਜੀ ਆਪਣੇ ਬਾਰਾ ਮਾਂਹ ਵਿਚ ਲਿਖਦੇ ਹਨ :

ਜੇਠ ਜੁਗਤਿ ਪਛਾਣੀ ਹਥੀਂ ਆਪ ਪੀਣ ਪਾਣੀ
ਕੀਤੇ ਬਾਝ ਇਸਨਾਨ ਪਰਸ਼ਾਦ ਨਹੀਂ ਛਕਦੇ।
ਸਿੰਘ ਬੋਲਦੇ ਨੇ ਸਚ ਇਹੋ ਸਤਿਗੁਰਾਂ ਦੀ ਮਤ
ਛੋਡ ਚੁਗਲੀ ਬਖੀਲੀ ਖੌਫ ਮਨ ਵਿਚ ਰਖਦੇ।

ਸਤਿਗੁਰੂ ਜੀ ਦੇ ਪ੍ਰਚਾਰ ਦੌਰੇ ਅਤੇ ਸਿੰਘਾਂ ਦੇ ਘਰਾਂ ਵਿਚ ਜਾਣਾ, ਸਾਧ ਸੰਗਤ ਦਾ ਦਰਸ਼ਨਾਂ ਨੂੰ ਆਉਣਾ ਭਾਈ ਚੰਦਾ ਸਿੰਘ ਜੀ ਨੇ ਆਪਣੇ ਬਾਰਾ ਮਾਂਹ ਕਾਵਿ ਵਿਚ ਇਨਾਂ ਸ਼ਬਦਾਂ ਵਿਚ ਇਸ ਤਰ੍ਹਾਂ ਲਿਖਿਆ ਹੈ :

ਸਿੰਘ ਘਰ ਘਰ ਭੋਗ ਪੁਆਵਣ।
ਸੰਗਤਾਂ ਦਰਸ਼ਨ ਨੂੰ ਚਲ ਆਵਣ।
ਰਾਗੀ ਸੋਹਣੇ ਸ਼ਬਦ ਸੁਣਾਵਣ।
ਸਿੰਘ ਹੋ ਮਸਤਾਨੇ ਜਾਵਣ।
ਖੁਲੇ ਕੇਸ ਤੇ ਛਾਲੀਂ ਲਾਵਣ।
ਮੇਰੇ ਸਤਿਗੁਰ ਦੇ ਮਨ ਭਾਵਣ,
ਜਦੋਂ ਉਹ ਲੇਟਦੇ।
ਦਰਸ਼ਨ ਕਰਨ ਬੜੇ ਜਨ ਭਾਗੀ।
ਜੇਹੜੇ ਹੈਸਨ ਬਹੁਤ ਤਿਆਗੀ।
ਜਿਨਾਂ ਨੂੰ ਚੋਟ ਸਬਦ ਦੀ ਲਾਗੀ।
ਮਨ ਵਿਚ ਚਾਹ ਦਰਸ ਦੀ ਜਾਗੀ,
ਉਹ ਦਰਸਨ ਦੇਖਦੇ।

ਆਪਨੇ ਦੇਸ ਦੀ ਰਖਿਆ ਕਰਨੀ, ਪਰਤੰਤ੍ਰਤਾ ਤੋਂ ਛੁਟਕਾਰਾ ਪਾਉਣਾ, ਆਪਣਾ ਰਾਜ ਸਥਾਪਿਤ ਕਰਨਾ, ਇਸ ਸਾਰੀ ਕਿਰਿਆ ਦੀ ਪਰਿਭਾਸ਼ਾ ਅਜ ਹੋਰ ਹੋ ਗਈ ਹੈ। ਸਾਡੇ ਪੂਰਵਜ ਦੇਸ਼ ਰਖਿਆ ਕਰਨ ਵਿਚ ਅਜ ਦੇ ਨਾਅਰੇ ਲੌਣ ਵਾਲਿਆਂ ਨਾਲੋਂ ਕਿਤੇ ਵਧ ਸਕ੍ਰਿਯ ਹੁੰਦੇ ਸਨ। ਪਰ ਓਹ ਸਦਾ ਧਰਮ ਨੂੰ ਅਗੇ ਰਖਕੇ ਚਲਦੇ ਸਨ। ਓਸ ਵੇਲੇ ਦੀ ਪਰਿਭਾਸ਼ਾ ਵਿਚ ਧਰਮ ਰਖਿਆ ਨੂੰ ਪ੍ਰਾਥਮਿਕਤਾ ਦਿਤੀ ਜਾਂਦੀ ਸੀ ਇਸ

ਕਰਕੇ ਕਿ ਦੇਸ ਰਖਿਆ ਦਾ ਮੂਲ ਕਾਰਣ ਧਰਮ ਸੁਰਖਯਤ ਰਖਣਾ ਹੁੰਦਾ ਸੀ ।

ਦਸਮੇਸ਼ ਜੀ ਨੇ ਆਪਣਾ ਅਵਤਾਰ ਧਾਰਨ ਦਾ ਕਾਰਣ ਹੀ ਏਹ ਲਿਖਿਆ ਹੈ:

ਹਮ ਇਹ ਕਾਜ ਜਗਤ ਮੋ ਆਏ ।
ਧਰਮ ਹੇਤ ਗੁਰਦੇਵ ਪਠਾਏ ।

ਇਸੇ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਧਰਮ ਨੂੰ ਪ੍ਰਾਥਮਿਕਤਾ ਦਿਤੀ । ਧਰਮ ਤਦ ਹੀ ਸੁਰਖਯਤ ਹੈ ਜੇ ਦੇਸ਼ ਵਿਚ ਆਪਣਾ ਰਾਜ ਹੋਵੇ । ਆਪ ਨੇ ਅੰਗ੍ਰੇਜ਼ਾਂ ਨੂੰ ਇਸ ਦੇਸ ਦੇ ਰਾਜੇ ਹੋਣ ਦੀ ਮਾਨਤਾ ਨਹੀਂ ਦਿਤੀ । ਆਪ ਜੁਗਤ ਜੋਗੀ ਹਨ । ਆਪ ਨੇ ਆਪਣੀ ਜੁਗਤ ਨਾਲ ਨਾ-ਮਿਲਵਰਤਣ ਦਾ ਐਸਾ ਅੰਦੋਲਨ ਚਲਾਇਆ ਜਿਸ ਤੋਂ ਅੰਗ੍ਰੇਜ਼ਾਂ ਨੂੰ ਅਤਿ ਦੀ ਪਰੇਸ਼ਾਨੀ ਹੋਈ । ਇਥੋਂ ਤਕ ਕਿ ਡਾਕ ਦਾ ਪ੍ਰਬੰਧ ਭੀ ਆਪਣਾਂ ਸੀ ਜਿਸ ਦਾ ਭੇਤ ਅੰਗ੍ਰੇਜ਼ੀ ਸਰਕਾਰ ਦੇ ਕਰਮਚਾਰੀ ਨਹੀਂ ਲੈ ਸਕੇ।

ਸਿਖੀ ਮਰਯਾਦਾ ਵਿਚ ਆਪ ਨੇ ਇਸਤ੍ਰੀਆਂ ਨੂੰ ਅੰਮ੍ਰਿਤ ਛਕਾਉਣ ਅਤੇ ਆਨੰਦ ਵਿਵਾਹ ਦੀ ਰੀਤੀ ਤੋਰਨ ਦਾ ਵਿਸ਼ੇਸ਼ ਵਾਧਾ ਕੀਤਾ । ਕੁੜੀਆਂ ਮਾਰਨ ਦੀ ਕੁਰੀਤੀ ਅਤੇ ਪਾਪ ਨਿਵਾਰਣ ਕੀਤੇ । ਵਿਧਵਾ ਵਿਆਹ ਪ੍ਰਚਲਿਤ ਕੀਤੇ । ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਨੇ ਲੋਕ ਲਾਜ ਤਿਆਗਣ ਦੀ ਓਹ ਮਿਸਾਲ ਕਾਇਮ ਕੀਤੀ ਹੈ ਜਿਹੜੀ ਸਦਾ ਸੂਰਜ ਵਤ ਰੋਸ਼ਨ ਰਹੇਗੀ । ਜਦੋਂ ਆਪ ਜੀ ਨੇ ਹੁਕਮ ਦਿਤਾ ਕਿ ਜਿਨਾਂ ਪਤੀ ਪਤਨੀ ਦੇ ਫੇਰੇ ਵੇਦਾਂ ਨਾਲ ਹੋਏ ਹੋਏ ਹਨ, ਓਹ ਦੋਬਾਰਾ, ਹਵਨ ਕਰਨ ਵੇਦੀ ਗਡਣ ਅਤੇ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਦੇ ਪਾਠ ਕਰਕੇ ਫੇਰੇ ਲੈਣ । ਧਨ ਸਿੰਘ ਜੀ ਗੁਮਟੀ ਵਾਲਿਆਂ ਨੇ ਆਪ ਲਾਵਾਂ ਪੜ੍ਹੀਆਂ ਅਤੇ ਆਪਣੇ ਮਾਤਾ ਪਿਤਾ ਦੇ ਫੇਰੇ ਇਸ ਮਰਯਾਦਾ ਅਨੁਸਾਰ ਕਰਾਏ ।

ਅੰਗ੍ਰੇਜ਼ਾਂ ਨੇ ਬਹੁਤ ਸਿਖਾਂ ਨੂੰ ਜਗੀਰਾਂ ਤੇ ਹੋਰ ਲਾਲਚ ਦੇ ਕੇ ਆਪਣੇ ਅਨੁਸਾਰੀ ਬਣਾ ਲਿਆ ਸੀ। ਪਰ ਨਾਮਧਾਰੀ ਸਿੰਘਾਂ ਵਲ ਓਨਾਂ ਨੂੰ ਐਸਾ ਕੁਛ ਕਰ ਸਕਣ ਦੀ ਜੁਰਅਤ ਨਹੀਂ ਪਈ । ਓਨਾਂ ਨੇ ਨਾਮਧਾਰੀਆਂ ਨੂੰ ਪਰਖ ਕੇ ਲਿਖਿਆ ਸੀ:

It is impossible for a Kuka to be loyal subject to British Government.

ਭਾਵ : ਕੂਕੇ ਵਾਸਤੇ ਬ੍ਰਿਟਿਸ਼ ਸਰਕਾਰ ਦਾ ਵਫ਼ਾਦਾਰ ਹੋਣਾ ਅਸੰਭਵ ਹੈ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਐਸੇ ਸਿੰਘ ਸਜਾਏ ਜਿਨਾਂ ਨੂੰ ਦੁਨੀਆਂ ਦੀ ਕੋਈ ਲੇਸ ਨਾ ਰਹੀ । ਜਿਨਾਂ ਆਪਣੇ ਸਰੀਰ ਨੂੰ ਧਰਮ ਤੇ ਨਵਛਾਵਰ ਕਰਨ ਵੇਲੇ ਤਿਨਖੇ ਸਮਾਨ ਸਮਝਿਆ । ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਬੇਅਦਬੀ ਨਾ ਸਹਾਰਦਿਆਂ, ਬੂਚੜ ਮਾਰੇ ਆਪਣਾ ਦੋਸ਼ ਪ੍ਰਵਾਨ ਕਰਕੇ ਖੁਸ਼ੀ ਖੁਸ਼ੀ ਫਾਂਸੀ ਲਗੇ। ਫੇਰ ਇਸੇ ਤਰ੍ਹਾਂ ਰਾਇਕੋਟ ਬੂਚੜ ਮਾਰੇ ਅਤੇ ਫਾਂਸੀ ਲਗੇ । ਮਲੇਰ ਕੋਟਲੇ ਦੇ ਗਊ ਘਾਤਕਾਂ ਤੇ ਹਮਲਾ ਕਰਕੇ ਓਨਾਂ ਨੂੰ ਮਾਰਿਆ ਆਪ ਭੀ ਕਈ ਸ਼ਹੀਦ ਹੋਏ। ਇਸ ਦੋਸ਼ ਅੰਗ੍ਰੇਜ਼ ਸਰਕਾਰ ਨੇ, ਜਿਨਾਂ ਜਿਨਾਂ ਸਿੰਘਾਂ ਨੇ ਆਪਣੇ ਆਪ ਨੂੰ ਪੇਸ਼ ਕੀਤਾ, ਓਨਾਂ ਨੂੰ ਮਲੇਰ ਕੋਟਲੇ ਤੋਪਾਂ ਨਾਲ ਉਡਾਇਆ । ਇਸ ਡੰਨ ਨੂੰ ਸਿੰਘਾਂ ਨੇ ਖੁਸ਼ੀ ਖੁਸ਼ੀ ਪ੍ਰਵਾਨ ਕੀਤਾ । ਇਹ ਘਟਨਾ ੪/੫ ਮਾਘ ਸੰਮਤ ੧੯੨੮ ਨੂੰ ਹੋਈ । ਨਾਲ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ ਨਿਰਵਾਸਤ ਕੀਤਾ। ਆਪ ਨੂੰ ਕ੍ਰੀਬ ੨ ਮਹੀਨੇ ਪ੍ਰਯਾਗ (ਇਲਾਹਾਬਾਦ) ਕਿਲੇ ਵਿਚ ਰਖਿਆ ਫੇਰ ਰੰਗੂਨ ਭੇਜਿਆ । ਜਿਥੇ ਸਿੰਘ ਜਾ ਜਾ ਕੇ ਦਰਸ਼ਨ ਕਰਦੇ ਰਹੇ । ਕ੍ਰੀਬ ਇਕ ਦਹਾਕੇ ਤੋਂ ਬਾਦ ਮਰਗੋਈ ਭੇਜ ਦਿਤਾ । ਇਥੇ ਭੀ ਕੋਈ ਕੋਈ ਸਿੰਘ ਦਰਸ਼ਨ ਕਰਨ ਜਾ ਪਹੁੰਚੇ ।

ਸ੍ਰੀ ਸਤਿਗੁਰੂ ਜੀ ਦੇ ਨਵੰਬਰ ਸੰਨ ੧੮੮੫ ਵਿਚ ਦੇਹ ਛਡ ਜਾਣ ਦੀ ਝੂਠੀ ਖਬਰ ਉਡਾ ਦਿਤੀ। ਪਰ ਇਸ ਤੋਂ ਪਿਛੋਂ ਦੀ ਇਹ ਰੀਪੋਰਟ ਹੈ ਕਿ ਇਨਾਂ ਦੇ ਸੇਵਕ ਇਨਾਂ ਨੂੰ ਮਿਲ ਮਿਲ ਜਾਂਦੇ ਹਨ । ਇਨਾਂ ਨੂੰ ਕਿਸੇ ਹੋਰ ਟਾਪੂ ਭੇਜ ਦਿਤਾ ਜਾਵੇ ।

ਸ੍ਰੀ ਸਤਿਗੁਰੂ ਜੀ ਦੇ ਚਲਾਏ ਨਾ-ਮਿਲਵਰਤਣ ਅੰਦੋਲਨ ਦੀ ਵਰਤੋਂ ਕਰਕੇ ਹੀ ਗਾਂਧੀ ਜੀ ਨੇ ਅੰਗ੍ਰੇਜ਼ਾਂ ਨੂੰ ਇਸ ਦੇਸ ਵਿਚੋਂ ਕੱਢਣ ਲਈ ਲੋਕਾਂ ਨੂੰ ਸੰਗਠਿਤ ਅਤੇ ਪ੍ਰੇਰਿਤ ਕੀਤਾ । ਪਰ ਅਨਯਾਯਕਾਰੀ ਇਤਿ-ਹਾਸਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਅਜੇ ਨਹੀਂ ਆਉਣ ਦੇਣਾ ਚਾਹੁੰਦੇ । ਇਸ ਤਰ੍ਹਾਂ ਦੀ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪਾ: ੧੨ ਵੀਂ



ਕੇਹੀ ਸ਼ਾਂਤਿ ਮੂਰਤਿ ਹੈ, ਕਿਹਾ ਜਲਵਾ ਪਿਆਰਾ ਏ ।

ਅਖੀਂ ਠੰਡ ਪੈਂਦੀ ਏ ਕਿਹਾ ਸੁੰਦਰ ਦੀਦਾਰਾ ਏ ।

ਇਹ ਜੋਗੀਰਾਜ ਪਿਆਰਾ ਏ, ਇਹ ਭਾਰਤ ਦਾ ਸਤਾਰਾ ਏ ।

ਇਹ ਸਤਿਗੁਰੂ ਰਾਮ ਸਿੰਘ ਹੈ, ਜਿਨ ਧਰਮ ਤੋਂ ਸਭ ਕੁਝ ਵਾਰਾ ਏ ।

ਸਖਤੀ ਅਤੇ ਬਦ ਸਲੂਕੀ ਕਿਸੇ ਨਾਲ ਨਹੀਂ ਹੋਈ ਜਿਵੇਂ ੫੧ ਸਾਲ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦਰਵਾਜ਼ੇ ਤੇ ਪੋਲੀਸ ਚੌਕੀ ਬੈਠੀ ਰਹੀ। ਅਤੇ ਪਿੰਡਾਂ ਪਿੰਡਾਂ ਵਿਚ ਨਾਮਧਾਰੀ ਸਿੰਘਾਂ ਨੂੰ ਨਜ਼ਰਬੰਦ ਕਰੀ ਰਖਿਆ। ਠਾਣੇ ਇਤਲਾਹ ਦਿਤੇ ਬਿਨਾਂ ਕੋਈ ਇਕ ਤੋਂ ਦੂਜੇ ਪਿੰਡ ਨਹੀਂ ਸੀ ਜਾ ਸਕਦਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ ਨਿਰਵਾਸਤ ਸਮੇਂ ਸੂਬਿਆਂ ਨੂੰ ਭੀ ਦੇਸ ਨਿਰਵਾਸਤ ਕਰਕੇ ਖਿੰਡਾ ਦਿਤਾ। ਕੋਈ ਬਰਮਾਂ ਕੋਈ ਅਦਨ ਕੋਈ ਦੇਸ ਦੀਆਂ ਦੂਰ ਦੀਆਂ ਜੇਲਾਂ ਵਿਚ ਭੇਜ ਦਿਤੇ। ਇਨ੍ਹਾਂ ਵਿਚੋਂ ਕੁਛ ਹੀ ਵਾਪਸ ਆਏ ਬਹੁਤੇ ਬਾਹਰ ਜੇਲਾਂ ਵਿਚ ਹੀ ਸ਼ਹੀਦ ਹੋਏ ਹਨ।

ਸੰਮਤ ੧੯੨੮ ਤੋਂ ੧੯੬੩ ਤਕ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅਤੀ ਕਸ਼ਟਕਾਰੀ ਸਮੇਂ ਵਿਚ ਨਾਮਧਾਰੀ ਪੰਥ ਦੀ ਸੰਭਾਲ ਜਿਸ ਸਾਹਸ ਅਤੇ ਜੁਗਤ ਨਾਲ ਕੀਤੀ ਓਹ ਰੋਂਗਟੇ ਖੜੇ ਕਰਨ ਵਾਲਾ ਇਕ ਵਖਰਾ ਇਤਿਹਾਸ ਹੈ।

ਧਰਮ, ਸਭਯਤਾ ਅਤੇ ਦੇਸ ਦੀ ਰਖਿਆ ਕਰਨ ਵਾਲੇ, ਵਿਦੇਸ਼ੀ ਰਾਜ ਵਿਰੁੱਧ ਅਦੁੱਤੀ ਅੰਦੋਲਨ ਚਲਾਉਣ ਵਾਲੇ ਸਰਬ ਪ੍ਰਥਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਓਨਾਂ ਦੇ ਸੂਰਬੀਰ ਜਪੀ ਤਪੀ ਸਿੰਘ ਹਨ। ਜਿਨਾਂ ਦੇ ਨਾਮ ਇਤਿਹਾਸ ਵਿਚ ਅਗੇ ਔਣ ਤੋਂ ਵੰਚਿਤ ਰਖਣਾ ਘੋਰ ਅਨਯਾਯ ਹੈ।

ਸਚ ਨੂੰ ਛੁਪਾ ਕੇ ਝੂਠ ਨੂੰ ਅਗੇ ਲਿਆਉਣਾ ਅਜ ਦੇ ਲੇਖਕਾਂ ਦਾ ਆਮ ਕਰਤਬ ਹੋ ਚੁਕਾ ਹੈ। ਐਸੇ ਲੇਖਕ ਦੇਸ ਦੇ ਭਵਿੱਖ ਲਈ ਵਿਨਾਸ਼ਕਾਰੀ ਬਣ ਰਹੇ ਹਨ।

ਸਾਡਾ ਅਟੱਲ ਨਿਸਚਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦੇਣੇ ਹਨ ਅਤੇ ਗਊ ਗ੍ਰੀਬ ਦਾ ਦੁਖ ਨਿਵਾਰਣ ਕਰਨਾ ਹੈ। ਪਰ ਉਸ ਤੋਂ ਪਹਿਲਾਂ ਵਰਤਮਾਨ ਨਕਸ਼ਾ ਜ਼ਰੂਰ ਬਦਲੇਗਾ। ਪਾਪਾਂ ਦੀ ਹਨੇਰੀ ਰਾਤ ਖਤਮ ਹੋਣੀ ਹੈ। ਪੁੰਨ ਰੂਪ ਸਤਿਗੁਰੂ ਦੇ ਦਰਸ਼ਨ ਹੋਣੇ ਹਨ। ਭਾਈ ਚੰਦਾ ਸਿੰਘ ਜੀ ਨੇ ਲਿਖਿਆ ਹੈ :

ਸਤਿਗੁਰ ਫੇਰ ਪੰਜਾਬੇ ਆਵਨ।
ਅਗਲੀਆਂ ਸਫਾਂ ਸਭ ਉਠਾਵਨ।
ਨਵੇਂ ਹੋਰ ਨਿਸ਼ਾਨ ਝੁਲਾਵਨ।
ਜਗ ਵਿਚ ਸ੍ਰੀ ਅਕਾਲ ਜਪਾਵਨ
ਅਸੁਰ ਸੰਘਾਰ ਕੇ।

★

## ਦਰਸ਼ਨ ਆ ਕੇ ਦਿਖਾਣਾ

(ਬੀਬੀ ਸਵਰਨ ਕੌਰ ਸੋਲਣ)

ਮੇਰਾ ਤੜਪਦਾ ਦਿੱਲ ਚੀਨੀ ਵਾਲੇ
ਆ ਮਿਲ – ਨ ਭੁਲਾਣਾ
ਸਾਨੂੰ ਦਰਸ਼ਨ ਆ ਕੇ ਦਿਖਾਣਾ।
ਮਿੱਠੀ ਯਾਦ ਜਦੋਂ ਤੇਰੀ ਆਵੇ,
ਦਿੱਲ ਤੜਪੇ ਚੈਨ ਨ ਪਾਵੇ,
ਦਸਦੇ ਭੇਦ ਉਹ ਕੁਲ
ਪ੍ਰੇਮੀ ਜਾਣ ਨ ਭੁਲ
ਸਾਡਾ ਇਕੋ ਹੀ ਨਿਸ਼ਾਨਾ ... ਦਰਸ਼ਨ ਆਕੇ ...।
ਤੇਰੀ ਅਦਿਭੁਤ ਸ਼ਾਨ ਨਿਰਾਲੀ
ਤੂੰ ਏਸ ਚਿਮਨ ਦਾ ਮਾਲੀ
ਬੂਟਾ ਨਾਮ ਵਾਲਾ ਲਾ
ਪਾਣੀ ਰਹਿਮਤਾਂ ਦਾ ਪਾ
ਤਪਤ ਬੁਝਾਣਾਂ .......... ਦਰਸ਼ਨ ਆਕੇ .....।
ਮਾਲਕ ਸਭ ਦੇ ਹੋ ਪਾਲਣਹਾਰੇ,
ਆਵੋ ਸਤਿਗੁਰੂ ਦੇਹੋ ਦੀਦਾਰੇ,
ਚਰਨੀ ਲਾ ਤਾਂ ਸਹੀ,
ਸਵਰਨ ਗਾਂਵਦੀ ਹੈ ਇਹੀ,
ਇਕ ਪ੍ਰੇਮ ਤਰਾਨਾ ...... ਦਰਸ਼ਨ ਆਕੇ .........।

★★★ ★ ★★★

# ''ਘਰ ਘਰ ਰਾਮ ਸਿੰਘ'' ਵਾਲੇ ਗੁਰਵਾਕ ਦਾ ਅਮਿਟ ਪ੍ਰਭਾਵ

–ਆਤਮਾ ਸਿੰਘ ਸਨਖੜ੍ਹਵੀ

ਸ੍ਰੀ ਗੁਰੂ ਨਾਨਕ ਰਾਜ ਦੇ ਬਾਰ੍ਹਵੇਂ ਉਤ੍ਰਾਧਿਕਾਰੀ ਅਤੇ ਸ੍ਰੀ ਦਸਮੇਸ਼ ਸਤਿਗੁਰੂ ਦੇ ਅੰਸ਼ਾ ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਤੋਂ ਗੁਰੂ ਮੰਤ੍ਰ ਅਰ ਗੁਰੂ ਅਮਾਨਤ ਪ੍ਰਾਪਤ ਕਰ ਕੇ ਫਿਰ ਤਕ੍ਰੀਬਨ ੧੬ ਸਾਲ ਦੀ ਤਪ ਸਾਧਨਾ ਸਾਧ ਕੇ ਸੰਮਤ ੧੯੧੪ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਂ ਸਿੰਘਾਂ ਨੂੰ ਸ੍ਰੀ ਦਸਮੇਸ਼ ਦੇ ਵਾਂਗ ਖੰਡੇ ਦਾ ਅੰਮ੍ਰਿਤ ਛਕਾਕੇ ਉਸ ਮਰਯਾਦਾ ਦਾ ਪੁਨਰ ਗਠਨ ਕੀਤਾ, ਤਾਂ ਇਸਦੇ ਨਾਲ ਹੀ ਮੁਢਲੀ ਆ ਰਹੀ ਗੁਰੂ ਪ੍ਰੰਪਰਾ ਅਨੁਸਾਰ ਉਸ ਵਕਤ ਦੇ ਸਾਮਰਾਜੀ ਬ੍ਰਤਾਨਵੀ ਰਾਜ ਦੀ ਗੁਲਾਮੀ ਦੂਰ ਕਰਨ ਵਾਸਤੇ ਇਕ ਨਵੀਂ ਕਿਸਮ ਦਾ ਪ੍ਰੋਗਰਾਮ ਬਣਾ ਕੇ ਉਸ ਉਤੇ ਅਮਲ ਕਰਾਉਣਾ ਸ਼ੁਰੂ ਕਰ ਦਿੱਤਾ। ਅਰ ਅਮਲ ਸੀ ਨਾਮਧਾਰੀਆਂ ਵਲੋਂ ਅੰਗ੍ਰੇਜ਼ੀ ਸ੍ਰਕਾਰ ਨੂੰ ਦੇਸ ਦੀ ਸ੍ਰਕਾਰ ਤਸਵਰ ਨਾ ਕਰਨਾ ਤੇ ਸਗੋਂ ਉਸਦੇ ਮੁਕਾਬਲੇ ਅਪਨੇ ਅਸੂਲਾਂ (ਵਿਧਾਨ) ਦੀ ਵਰਤੋਂ ਕਰਨੀ ਅਤੇ ਅੰਗ੍ਰੇਜ਼ੀ ਕਾਨੂੰਨ ਤੇ ਬਿਦੇਸੀ ਚੀਜ਼ਾਂ, ਸਕੂਲਾਂ, ਕਚਹਿਰੀਆਂ ਦਾ, ਪੂਰਨ ਬਾਈਕਾਟ ਤੇ ਨਾ–ਮਿਲਵਰਤਣ ਰਖਣਾ। ਜੇਕਰ ਕਿਸੇ ਵਕਤ ਸ੍ਰਕਾਰ ਇਸ ਤਰ੍ਹਾਂ ਦੀ ਵਿਰੋਧਤਾ ਕਰਨ ਉਤੇ ਕੋਈ ਕਿਸੇ ਤਰ੍ਹਾਂ ਦਾ ਤਸਦਦ ਕਰੇ ਜਾਂ ਕਾਨੂੰਨੀ ਸਜ਼ਾ ਦੇਵੇ ਤਾਂ ਸਾਂਤ ਪੂਰਵਿਕ ਉਸਨੂੰ ਬ੍ਰਦਾਸ਼ਤ ਕਰਨਾ, ਪਰ ਅਪਨਾ ਪ੍ਰੋਗਰਾਮ ਜਾਰੀ ਰਖਣਾ।

ਸਤਿਗੁਰੂ ਰਾਮ ਸਿੰਘ ਜੀ ਦੇ ਆਰੰਭ ਕੀਤੇ ਇਨਕਲਾਬੀ ਪ੍ਰਚਾਰ ਤੇ ਅਮਲੀ ਪ੍ਰੋਗਰਾਮ ਦਾ ਪਤਾ ਅੰਗ੍ਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੂੰ ਜਦ ਲਗਾ ਤਾਂ ਇਹਨਾਂ ਨੇ ਇਸ ਇਨਕਲਾਬੀ ਵਹਿਣ ਨੂੰ ਰੋਕਣ ਵਾਸਤੇ ਕਈ ਜਤਨ ਆਰੰਭ ਦਿੱਤੇ, ਜਦੋਂ ਕਿ ਸਤਿਗੁਰੂ ਰਾਮ ਸਿੰਘ ਜੀ ਦੇਂ ਉਪਦੇਸ਼ਾਂ ਦੀ ਪਾਲਣਾ ਕਰਨ ਵਾਲੇ ਸਿੰਘਾਂ (ਨਾਮਧਾਰੀਆਂ) ਨੇ ਸਭ ਤੋਂਪਹਿਲਾਂ ਪਿੰਡਾਂ ਵਿਚੋਂ ਸਖੀ ਸਰਵਰ ਦੇ ਤੁਰਕੀ ਪ੍ਰਭਾਵਾਂ ਨੂੰ ਬੇਅਸਰ ਕਰਨ ਵਾਸਤੇ ਜਥਿਆਂ ਦੇ ਰੂਪ ਵਿਚ ਵਖ ਵਖ ਥਾਵਾਂ ਉਤੇ ਬਣੇ ਮੱਠਾਂ ਕਬਰਾਂ ਤੇ ਧੌਂਕਲ ਆਦਿ ਥਾਨਾਂ ਨੂੰ ਰਾਤੋ ਰਾਤ ਢਾਹੁਣ ਦਾ ਕੰਮ ਸ਼ੁਰੂ ਕਰ ਦਿੱਤਾ। ਹਰ ਰੋਜ਼ ਦਿਨ ਚੜ੍ਹਦੇ ਹੀ ਲੋਕਾਂ ਨੇ ਕਹਿਣਾ ਸ਼ੁਰੂ ਕਰ ਦੇਣਾ, ਅਜ ਫਲਾਣੇ ਥਾਂ ਖਾਨਗਾਹ ਢੈਹ ਗਈ ਹੈ ਅਜ ਅਮਕੇ ਥਾਂ ਪੀਰਖਾਨਾ ਢਾਹ ਦਿਤਾ ਗਿਆ ਹੈ। ਇਸ ਪ੍ਰੋਗਰਾਮ ਨਾਲ ਜਿਥੇ ਪੇਂਡੂ ਲੋਕਾਂ ਵਿਚ ਰੌਲਾ ਪੈ ਗਿਆ ਤੇ ਲੋਕ ਕਬਰਾਂ ਪੂਜਣ ਤੋਂ ਕੁਝ ਡਰਨ ਲਗੇ, ਓਥੇ ਸ੍ਰਕਾਰੀ ਕਰਮਚਾਰੀਆਂ ਵਿਚ ਭੀ ਕੁਝ ਹਿਲਜੁਲ ਹੋਣ ਲਗ ਪਈ ਪਰ ਨਾਮਧਾਰੀ ਸਿੰਘਾਂ ਦੇ ਇਸ ਗੁਪਤ ਪ੍ਰੋਗਰਾਮ ਦਾ ਬਹੁਤਾ ਪਤਾ ਕਿਸੇ ਨੂੰ ਨਾ ਲਗ ਸਕਿਆ। ਇਕ ਵਾਰੀ ਜਦ ਸਤਿਗੁਰੂ ਰਾਮ ਸਿੰਘ ਜੀ ਜਿਲਾ ਸਿਆਲਕੋਟ ਵਿਚ ਦੜਪ ਤੇ ਹੋਰ ਇਲਾਕਿਆਂ ਦਾ ਨਿਯਮਬੱਧ ਦੌਰਾ ਕਰਕੇ ਸੈਂਕੜੇ ਲੋਕਾਂ ਨੂੰ ਹਰ ਰੋਜ਼ ਨਾਮਧਾਰੀ ਸਜਾ ਰਹੇ ਸਨ ਤਾਂ ਜਿਲੇ ਦੇ ਡਿਪਟੀ ਕਮਿਸ਼ਨਰ ਨੇ ਲਾਹੌਰ ਦੇ ਗਵਰਨਰ ਨੂੰ ਇਤਲਾਹ ਪਹੁੰਚਾਈ, ਜਿਸਦੇ ਨਤੀਜੇ ਵਜੋਂ ਕੁਝ ਚਿਰ ਬਾਦ ਹਕੂਮਤ ਵਲੋਂ ਨਾਮਧਾਰੀਆਂ ਤੇ ਸਤਿਗੁਰੂ ਜੀ ਦੇ ਪ੍ਰੋਗਰਾਮ ਉਤੇ ਨਿਗਰਾਨੀ ਰਖਨੀ ਸ਼ੁਰੂ ਕਰ ਦਿਤੀ ਪਰ ਕੇਵਲ ਨਿਗਰਾਨੀ ਨਾਲ ਜਦ ਚਲਦੇ ਪ੍ਰੋਗਰਾਮ ਵਿਚ ਕੋਈ ਫਰਕ ਨਾ ਪੈਂਦਾ ਵੇਖਕੇ ਹਕੂਮਤ ਨੇ ਸਤਿਗੁਰੂ ਸਚੇ ਪਾਤਸ਼ਾਹ ਦੇ ਦੌਰਿਆਂ ਉਤੇ ਪਾਬੰਦੀ ਲਾ ਦਿਤੀ, ਇਤਨੇ ਚਿਰ ਤਕ ਸਤਿਗੁਰੂ ਜੀ ਨੇ ੧੭ ਸੂਬੇ ਪ੍ਰਚਾਰ ਵਾਸਤੇ ਨਿਯੁਕਤ ਕਰ ਦਿਤੇ ਹੋਏ ਸਨ, ਉਨ੍ਹਾਂ ਦੁਆਰਾ ਅੰਮ੍ਰਿਤ ਪ੍ਰਚਾਰ ਨਾ–ਮਿਲਵਰਤਣ ਤੇ ਸਭਿਆ ਗ੍ਰੈਹ ਦਾ ਪ੍ਰਚਾਰ ਬਦਸਤੂਰ ਹੁੰਦਾ ਗਿਆ। ਅੰਗ੍ਰੇਜੀ ਹਕੂਮਤ ਦੇ ਕਰਮਚਾਰੀਆਂ ਦੇ ਕਹਿਣ ਤੇ ਸੂਬਿਆਂ ਦੇ ਦੌਰਿਆਂ ਉਤੇ ਵੀ ਪਾਬੰਦੀ ਲਾਈ ਗਈ। ਸਚੇ

ਪਾਤਸ਼ਾਹ ਜੀ ਨੇ ੪ ਸੂਬੇ ਹੋਰ ਨਿਯੁਕਤ ਕਰ ਦਿਤੇ। ਪਤਾ ਲਗਣ ਤੇ ਹਕੂਮਤ ਨੇ ਉਨਾਂ ਉਤੇ ਭੀ ਪਾਬੰਦੀ ਲਾ ਕੇ ਲੁਧਿਆਣੇ ਦੇ ਅੰਗ੍ਰੇਜ਼ ਡਿਪਟੀ ਕਮਿਸ਼ਨਰ ਨੇ ਸ੍ਰੀ ਭੈਣੀ ਸਾਹਿਬ ਆਕੇ ਆਖਿਆ, ਬਾਬਾ ਸਾਹਿਬ ਅਬ ਆਪਕਾ ਪ੍ਰੋਗਰਾਮ ਕੈਸੇ ਚਲੇਗਾ ਆਪ ਕੇ ਸੂਬੇ ਭੀ ਹਦੂਦ ਬੰਦ ਕਰ ਦੀਏ ਗਏ ਹੈਂ ?

ਡਿਪਟੀ ਕਮਿਸਨਰ ਦੀ ਇਸ ਹਿਕਾਮਤ ਭਰੀ ਗਲ ਨੂੰ ਸੁਣਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬੜੇ ਰੰਗ ਵਿਚ ਹੱਸ ਕੇ ਬਚਨ ਕੀਤਾ, ਬਿਲਿਆ ! ਜਿਹੜਾ ਪ੍ਰੋਗਰਾਮ ਮੈਂ ਚਾਲੂ ਕੀਤਾ ਹੈ ਇਸਨੂੰ ਦੁਨੀਆਂ ਦੀ ਕੋਈ ਵਡੀ ਤੋਂ ਵਡੀ ਹਕੂਮਤ ਵੀ ਨਹੀਂ ਰੋਕ ਸਕੇਗੀ।

''ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦੇਵਾਂਗਾ''। ਡਿਪਟੀ ਕਮਿਸ਼ਨਰ ਸਰਮ ਸਾਰ ਹੋ ਕੇ ਵਾਪਿਸ ਆ ਗਿਆ।

ਈਸ਼ਵਰੀ ਸ਼ਕਤੀ ਦੇ ਸਰੂਪ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਵਾਕ ਉਸੇ ਵਕਤ ਰੇਡੀਆਈ ਵਾਯੂ ਦੀ ਤਰ੍ਹਾਂ ਸਾਰੇ ਅਕਾਸ਼ ਵਿਚ ਹਮੇਸ਼ਾਂ ਵਾਸਤੇ ਘੁਲ-ਮਿਲ ਗਏ।

ਇਸਤੋਂ ਬਾਅਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਲੈਕੇ ਨਾਮਧਾਰੀ ਪੰਥ ਅਜ ਤੀਕ (ਬਾਵਜੂਦ ਅਨਗਿਣਤ ਪਾਬੰਦੀਆਂ ਤੇ ਕਠਨਾਈਆਂ ਦੇ) ਕਿਵੇਂ ਆਪਣੀ ਮਧੁਰ ਗਤੀ ਦੁਆਰਾ ਸ੍ਰੀ ਸਤਿਗੁਰੂ ਹਰੀ ਸਿੰਘ ਤੋਂ ਬਾਅਦ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸਾਹ ਤਕ ਜਿਥੇ ਉਪ੍ਰੋਕਤ ਵਾਕ ਦਾ ਅੱਖਰ ਅੱਖਰ ਪੂਰਾ ਹੁੰਦਾ ਚਲਿਆ ਰਿਹਾ ਹੈ, ਅਥਵਾ ਜਿਸ ਨਾਮਧਾਰੀ ਪੰਥ ਨੂੰ ਮੇਟਨ ਵਾਸਤੇ ਅੰਗ੍ਰੇਜ਼ੀ ਹਕੂਮਤ ਨੇ ੫੦ ਸਾਲ ਸ੍ਰੀ ਭੈਣੀ ਸਾਹਿਬ ਦੇ ਦਰਵਾਜ਼ੇ ਅਗੇ ਪੁਲਿਸ ਦਾ ਪਹਿਰਾ ਲਾਈ ਰਖਿਆ ਅਥਵਾ ਕੁਝ ਹੋਰ ਵਿਰੋਧੀਆਂ ਵਲੋਂ ਹੁਣ ਤਕ ਸੰਤ ਖਾਲਸੇ ਦੇ ਧਾਰਮਿਕ ਪ੍ਰੋਗਰਾਮਾਂ ਨੂੰ ਅਸਫਲ ਕਰਨ ਵਾਸਤੇ ਕਈ ਤਰ੍ਹਾਂ ਦੇ ਗਲਤ ਪ੍ਰਾਪੇਗੰਡੇ ਕੀਤੇ ਜਾਂਦੇ ਰਹੇ, ਪਰ ਨਾਮਧਾਰੀ ਪੰਥ ਸਮੇਂ ਦੇ ਸਤਿਗੁਰੂਆਂ ਦੀ ਛਤ੍ਰ ਛਾਇਆ ਹੇਠ ਹਰ ਪੱਧਰ ਤੋਂ ਚੜ੍ਹਦੀ ਕਲਾ ਵਿਚ ਵਧਦਾ ਫੁਲਦਾ ਇਸ ਵਾਸਤੇ ਚਲਿਆ ਆ ਰਿਹਾ ਹੈ, ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨੋ ਭੇਜੇ ਅੰਮ੍ਰਿਤਸਰ ਦੇ ਪੁਜਾਰੀਆਂ ਨੂੰ ਸੰਬੋਧਨ ਕਰਦਿਆਂ ਇਕ ਹੁਕਮਨਾਮੇ ਵਿਚ ਲਿਖ ਭੇਜਿਆ ਸੀ, ਕਿ ਜਿਨਾਂ ਨਾਮਧਾਰੀਆਂ ਨੂੰ ਤੁਸੀਂ ਤਨਖਾਹੀਆ ਆਖਦੇ ਹੋ ਮੈਂ ਇਸ ਸੰਤ ਖਾਲਸੇ ਦੀ ਨੀਂਹ ਪਤਾਲ ਤੋਂ ਰਖਕੇ ਲਿਆਂਦੀ ਹੋਈ ਹੈ, ਇਸਦਾ ਕੋਈ ਕੁਝ ਨਹੀਂ ਵਿਗਾੜ ਸਕੇਗਾ। (ਇਸਤੋਂ ਬਗੈਰ ਹੋਰ ਭੀ ਬਹੁਤ ਪੁਜਾਰੀਆਂ ਨੂੰ ਲਿਖਿਆ ਸੀ) ਓਥੇ ਨਾਲ ਹੀ ਨਾਮਧਾਰੀ ਪੰਥ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਜੀ ਦੇ ਉਚਾਰਨ ਕੀਤੇ ਗੁਰੂਵਾਕ ''ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦੇਵਾਂਗਾ'' ਸਾਰੇ ਭਾਰਤ ਵਿਚ ਹੀ ਨਹੀਂ ਸਗੋਂ ਸਾਰੀ ਦੁਨੀਆਂ ਵਿਚ ਰੇਡਾਈ ਤਤ ਬਣਕੇ ਕੇਵਲ ਉਸੇ ਸਮੇਂ ਵਾਸਤੇ ਹੀ ਨਹੀਂ ਪ੍ਰਸਾਰਤ ਹੋਏ, ਸਗੋਂ ਉਹ ਅਜ ਵੀ ਸੂਰਜ ਦੀਆਂ ਅਮਿਟ ਕਿਰਨਾਂ ਵਾਂਗ ਸਾਰੀ ਦੁਨੀਆਂ ਉਤੇ ਛਾਏ ਚਲੇ ਆ ਰਹੇ ਹਨ। ਸ਼ੁਰੂ ਸ਼ੁਰੂ ਵਿਚ ਗੁਰੂ ਜੀ ਦੇ ਉਪ੍ਰੋਕਤ ਇਨਕਲਾਬੀ ਵਾਕ ਦਾ ਪ੍ਰਭਾਵ ਰੂਸ ਦੇ ਜ਼ਾਰਸ਼ਾਹੀ ਹੇਠ ਦਬੇ ਰੂਸੀ ਲੋਕਾਂ ਉਤੇ ਪਇਆ, ਜਿਸ ਕਰਕੇ ਓਥੇ ਸਾਂਝੀਵਾਲਤਾ ਦਾ ਰਾਜ ਸਥਾਪਤ ਹੋਇਆ।

ਫਿਰ ਭਾਰਤ ਵਿਚ ਇਕ ਅੰਗ੍ਰੇਜ਼ ਸਿਆਸਤਦਾਨ ਵਲੋਂ ਅਪਨੀ ਸ੍ਰਕਾਰ ਦੇ ਪੈਰ ਪਕੇ ਕਰਨ ਵਾਸਤੇ ਇਕ ਕਪਟ ਭਰਿਆ ਕਾਂਗ੍ਰਸ ਦਾ ਬੀਜ਼ ਬੀਜਿਆ। ਸ਼ਾਇਦ ਉਸ ਵਕਤ ਉਸ ਸਿਆਸਤਦਾਨ ਅੰਗ੍ਰੇਜ਼ ਨੂੰ ਇਹ ਖ਼ਿਆਲ ਨਾ ਆਇਆ ਹੋਵੇ ਕਿ ਇਸ ਵਿਚ ਫੁਟੀਆਂ ਸਾਖ਼ਾਂ ਨੂੰ ਜਿਸ ਧਰਤੀ ਵਿਚੋਂ ਜੋ ਸ਼ਕਤੀਸ਼ਾਲੀ ਖੁਰਾਕ ਮਿਲਣੀ ਹੈ, ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਵਾਕਾਂ ਦੀ ਰਸਾਇਣਕ ਖਾਦ ਦਾ ਅਸਰ ਵੀ ਪ੍ਰਸਾਰਤ ਹੋ ਚੁੱਕਾ ਹੋਇਆ ਹੈ।

ਸਮਾਂ ਪਾ ਕੇ ਉਹ ਇੰਡੀਅਨ ਨੈਸ਼ਨਲ ਕਾਂਗ੍ਰਸ ਵਿਆਪਕ ਰੂਪ ਵਿਚ ਦੇਸ ਦੀ ਗੁਲਾਮੀ ਵਾਸਤੇ ਨਫ਼ਰਤ ਅਤੇ ਇਸਨੂੰ ਦੂਰ ਕਰਨ ਦੇ ਸਾਧਨਾਂ ਦਾ ਅਮਲ ਧਾਰਨ ਕਰਕੇ ਭਾਰਤ ਦੇ ਕੋਨੇ ਕੋਨੇ ਵਿਚ ਪ੍ਰਸਾਰਤ ਹੋ ਗਈ, ਭਾਵੇਂ ਅੰਗ੍ਰੇਜ਼ੀ ਹਕੂਮਤ ਨੇ ਇਸ ਆਜ਼ਾਦੀ ਦੇ ਸਾਧਨਾਂ ਦੇ ਵੇਗ ਨੂੰ ਰੋਕਣ ਵਾਸਤੇ ਵਧ ਤੋਂ ਵਧ ਵਿਧਾਨਕ ਜਤਨ ਕੀਤੇ ਲੱਖਾਂ ਲੋਕਾਂ ਨੂੰ ਜੇਲਾਂ ਵਿਚ ਬੰਦ ਕੀਤਾ, ਗੋਲੀਆਂ ਚਲਾਈਆਂ, ਫਾਂਸੀਆਂ ਤੇ ਲਟਕਾਇਆ, ਪਰ ਸਤਿਗੁਰੂ ਜੀ ਦੀ ਆਜ਼ਾਦੀ ਵਾਲੇ ਵਾਕਾਂ ਦੀ ਸ਼ਕਤੀ ਦੇ ਫਲਸਰੂਪ ਅੰਗ੍ਰੇਜ਼ ਨੂੰ ਇਕ ਨੂੰ ਇਕ ਦਿਨ ਏਥੋਂ ਬਿਸਤਰਾ ਬੋਰੀਆ ਚੁਕਣਾ ਹੀ ਪਿਆ। ਜਿਥੇ

ਸਮੇਂ ਅਨੁਸਾਰ ਭਾਰਤ ਆਜ਼ਾਦ ਹੋ ਗਿਆ ਓਥੇ ਭਾਰਤ ਦੀ ਆਜ਼ਾਦੀ ਦੇ ਨਾਲ ਹੋਰ ਮੁਲਕਾਂ ਵਿਚ ਵੀ ਓਹੋ ਫਿਤਰਤ ਪੈਦਾ ਹੋ ਗਈ ਜੋ ਭਾਰਤ ਤੇ ਪਾਕਿਸਤਾਨ ਵਿਚ ਪੈਦਾ ਹੋਈ ਸੀ। ਸਾਰੇ ਗੁਲਾਮ ਦੇਸਾਂ ਨੇ ਗੁਲਾਮੀ ਦੀ ਲਾਹਨਤ ਨੂੰ ਅਨੁਭਵ ਕੀਤਾ ਅਤੇ ਇਸ ਦੀ ਨਵਿਰਤੀ ਵਾਸਤੇ ਹਰ ਤਰ੍ਹਾਂ ਦੀਆਂ ਕੁਰਬਾਨੀਆਂ ਦਿਤੀਆਂ ਤੇ ਆਜ਼ਾਦੀ ਪਰਾਪਤ ਕੀਤੀ ਤੇ ਕੁਝ ਦੇਸ ਸਾਮਰਾਜੀ ਹਕੂਮਤ ਨਾਲ ਜੂਝਦੇ ਨਜ਼ਰ ਆ ਰਹੇ ਹਨ।

ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਗੁਲਾਮੀ ਦੀ ਵਿਰੋਧਤਾ ਵਾਸਤੇ ਕੀਤੇ ਉਪ੍ਰੋਕਤ ਵਾਕਾਂ ਦਾ ਪ੍ਰਭਾਵ ਰਾਜਸੀ ਪੱਧਰ ਉਤੇ ਹਰ ਦੇਸ, ਹਰ ਕੌਮ, ਹਰ ਮਨੁੱਖ ਉਤੇ ਫਲੀ ਭੂਤ ਹੋਇਆ ਤੇ ਹੋ ਰਿਹਾ ਹੈ ਤਿਵੇਂ ਧਾਰਮਕ ਤੇ ਸਮਾਜਕ ਤੇ ਰਾਜਨੀਤਕ ਪੱਧਰ ਤੇ ਪੰਜਾਬ ਵਿਚ ਵੀ ਅਨੇਕਾਂ ਰੂਪਾਂ ਵਿਚ ਇਸ ਦਾ ਅਸਰ ਹੋਇਆ ਤੇ ਹੋ ਰਿਹਾ ਹੈ ਅਰਥਾਤ ਜਿਸ ਸਿਖੀ ਮਰਯਾਦਾ ਨੂੰ ਸ੍ਰੀ ਦਸਮੇਸ਼ ਨੇ ਚਾਲੂ ਕੀਤਾ ਤੇ ਜੋ ਖਾਲਸੇ ਰਾਜ ਦੇ ਖਾਤਮੇ ਨਾਲ ੯੦ ਪ੍ਰਤੀਸ਼ਤ ਖਤਮ ਹੋ ਚੁਕੀ ਸੀ ਸਗੋਂ ਬਹੁਤ ਸਾਰੀਆਂ ਸਮਾਜਕ ਬੁਰਾਈਆਂ ਸਿਖ ਸਮਾਜ ਵਿਚ ਪ੍ਰਚਲਤ ਹੋ ਗਈਆ ਸਨ ਤੇ ਆਮ ਸਿਖਾਂ ਨੂੰ ਗੁਰਬਾਣੀ ਦੇ ਪਾਠ ਕਰਨ ਦਾ ਚੇਤਾ ਹੀ ਭੁਲ ਚੁਕਾ ਸੀ, ਪੰਜਾਬੀ ਦੇ ਥਾਂ ਸਿਖ ਅੰਗ੍ਰੇਜ਼ੀ ਪੜ੍ਹਨ ਵਾਸਤੇ ਦੌੜ ਰਹੇ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਤਆਦਿਤ ਸਾਰੀਆਂ ਕੁਰੀਤੀਆਂ ਨੂੰ ਦੂਰ ਕਰਨ ਵਾਸਤੇ ਭਾਵੇਂ ਸਮੁੱਚੇ ਸਿਖ ਸਮਾਜ ਨੂੰ ਗੁਰੂ ਮਤ ਮਾਰਗ ਦੁਆਰਾ ਅੰਗ੍ਰੇਜ਼ ਦੀ ਗੁਲਾਮੀ ਤੋਂ ਮੁਕਤ ਕਰਾਉਣ ਲਈ ਜੋ ਪ੍ਰੋਗਰਾਮ ਚਾਲੂ ਕੀਤਾ, ਉਸ ਨੂੰ ਅੰਗ੍ਰੇਜ਼ ਪ੍ਰਸਤ ਸਿਖਾਂ ਨੇ ਕੋਈ ਅਮਲ ਕਰਨਾ ਭਾਰੀ ਗੁਨਾਹ ਸਮਝਿਆ ਸਗੋਂ ਗੁਰਮਤ ਮਰਯਾਦਾ ਦੀ ਥਾਂ ਧਾਰਮਕ ਅਸਥਾਨਾਂ ਤੋਂ ਲੈ ਕੇ ਸਿਖ ਪਰਵਾਰਾਂ, ਗ੍ਰੰਥੀਆਂ, ਪ੍ਰਚਾਰਕਾਂ ਵਿਚ ਮਾਸ, ਸ਼ਰਾਬ, ਆਂਡੇ ਆਦਿਕ ਦੀ ਖੁਲੀ ਵਰਤੋਂ, ਹੋਰ ਕਈ ਸਿਖੀ ਧਰਮ ਦੇ ਉਲਟ (ਵਿਵਾਹ ਸ਼ਾਦੀਆਂ ਤੇ ਸਮਾਗਮਾਂ ਸਮੇਂ) ਦੁਰਵਿਹਾਰ ਕੀਤੇ ਜਾਣ ਲਗੇ ਅਰ ਜਿਨਾਂ ਸਮਾਜਕ ਬੁਰਾਈਆਂ ਨੂੰ ਸਮੇਂ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਖਾਂ ਨੂੰ ਪ੍ਰੇਮ ਪੂਰਵਕ ਆਖਦੇ ਰਹੇ ਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜ ਵੀ ਸਿਖੀ ਮਰਯਾਦਾ ਦੀ ਪ੍ਰਗਤੀ ਵਾਸਤੇ ਉਪਦੇਸ਼ ਕਰਦੇ ਰਹਿੰਦੇ ਹਨ ਪਰ ਆਮ ਸਿਖ ਅਣਸੁਣਿਆ ਹੀ ਕਰਦੇ ਆ ਰਹੇ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਉਪ੍ਰੋਕਤ ਵਾਕ ਅਜ ਕੁਝ ਸੁਧਾਰਕ ਸਿਖ ਜਥੇਬੰਦੀਆਂ ਦੇ ਰੂਪ ਵਿਚੋਂ ਪੰਜਾਬ ਦੇ ਸਿੱਖ ਸਮਾਜ ਵਿਚ ਮੂਰਤੀਮਾਨ ਆਣ ਹੋਏ ਹਨ।

ਅਰ ਜਿਵੇਂ ਕਦੇ ਸਤਿਗੁਰੂ ਰਾਮ ਸਿੰਘ ਜੀ ਦੇ ਵਕਤੀ ਨਾਮਧਾਰੀ ਸਿੰਘ ਤਿਆਰ ਬਰ ਤਿਆਰ ਹੋਏ ਸਿਖੀ ਅਸੂਲਾਂ ਦੀ ਪ੍ਰਸਾਰਨਾ ਵਾਸਤੇ ਮੜ੍ਹੀਆਂ ਗੋਰਾਂ ਪੀਰ ਖਾਨਿਆਂ ਦਾ ਸਫਾਇਆ ਕੀਤਾ ਤੇ ਗਊ ਘਾਤਕਾਂ ਨੂੰ ਸੋਧਿਆ ਸੀ। (ਪਰ ਫਿਰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਾਰੇ ਧਾਰਮਕ, ਸਮਾਜ ਸੁਧਾਰਕ, ਸਦਾਚਾਰ ਦੇ ਤੇ ਰਾਜਨੀਤਕ ਕੰਮਾਂ ਨੂੰ ਸੁਰਜੀਤ ਰਖਣ ਵਾਸਤੇ ਪੰਥਕ ਸੀਮਾਂ ਤਕ ਹੀ ਪ੍ਰਚਾਰਿਆ ਜਾਂਦਾ ਰਿਹਾ) ਜਿਵੇਂ ਕਾਫੀ ਔੜ ਲਗਣ ਤੋਂ ਬਾਅਦ ਕੁਦਰਤੀ ਬਾਰਸ਼ ਨਾਲ ਧਰਤੀ ਉਤੇ ਫਿਰ ਹਰਆਵਲ ਆ ਜਾਂਦੀ ਹੈ ਤਿਵੇਂ ਪੰਜਾਬ ਵਿਚ ਕਾਫੀ ਦੇਰ ਬਾਦ ਅਜਿਹੀਆਂ ਸਿਖ ਜਥੇਬੰਦੀਆਂ ਵੇਖਣ ਵਿਚ ਆ ਰਹੀਆਂ ਹਨ ਜਿਨਾਂ ਦਾ ਰਾਜਨੀਤਕ ਮਸਲਿਆਂ ਦੇ ਨਾਲ ਨਾਲ ਸਿਖ ਸਮਾਜ ਵਿਚੋਂ ਮਾਸ ਸ਼ਰਾਬ ਤੇ ਹੋਰ ਵੀ ਬਿਵਰਜਿਤ ਕੰਮਾਂ ਤੇ ਚੀਜਾਂ ਨੂੰ ਪੂਰੇ ਜ਼ੋਰ ਨਾਲ ਕੱਢਿਆ ਜਾ ਰਿਹਾ ਹੈ, ਅਰ ਇਸ ਦੇ ਨਾਲ ਹੀ ਸਾਰੇ ਪੰਜਾਬ ਵਾਸੀਆਂ ਨੂੰ ਪੰਜਾਬੀ ਬੋਲਣ , ਪੰਜਾਬੀ ਲਿਖਣ ਤੇ ਪੰਜਾਬੀ ਵਿਚ ਸਲੀਲ ਸਾਹਿਤਯ ਨੂੰ ਪ੍ਰਚਾਰਨ ਆਦਿ ਦੀ ਪ੍ਰਗਤੀ ਵਾਸਤੇ ਵੀ ਹਰ ਸੰਭਵ ਦੇ ਅਸੰਭਵ ਢੰਗ ਨਾਲ ਪ੍ਰਚਾਰਿਆ ਹੀ ਨਹੀਂ ਜਾ ਰਿਹਾ ਸਗੋਂ ਪੰਜਾਬ ਦੀ ਸਰਕਾਰ ਨੂੰ ਪੰਜਾਬੀ ਭਾਸ਼ਾ ਪੂਰੀ ਤਰ੍ਹਾਂ ਲਾਗੂ ਕਰਨ ਤੇ ਹੋਰ ਬਹੁਤ ਸਾਰੇ ਸਿਖੀ ਮਰਯਾਦਾ ਦੇ ਕੰਮਾਂ ਨੂੰ ਕਰਾਉਣ ਵਾਸਤੇ ਮਜ਼ਬੂਰ ਕੀਤਾ ਜਾ ਰਿਹਾ ਹੈ।

ਜਦ ਕਿ ਪੰਜਾਬ ਵਿਚੋਂ ਬਹੁਤ ਸਾਰੇ ਬਦ ਇਖਲਾਕ ਕੰਮਾਂ ਤੇ ਸ਼ਰਾਬ ਮਾਸ ਦਾ ਦੁਰਵਿਵਹਾਰ ਕਰਨ ਵਾਲਿਆਂ ਨੂੰ ਇਸ ਪਾਸੇ ਵਲੋਂ ਹਟਾਉਣ ਲਈ ਕਈ ਸੁਧਾਰਕ ਜਥੇਬੰਦੀਆਂ ਦੇ ਮੈਂਬਰ ਹਿੰਸਕ ਢੰਗ ਦੀ ਵਰਤੋਂ ਵੀ ਕਰ ਲੈਂਦੇ ਹਨ।

ਮੈਨੂੰ ਵਿਸ਼ਵਾਸ ਹੈ ਕਿ ਜੇਕਰ ਪੰਜਾਬ ਦੇ ਸਾਰੇ ਹਿੰਦੂ ਸਿਖ ਮਾਸ ਸ਼ਰਾਬ ਤੰਬਾਕੂ ਆਦਿ ਨਸ਼ਿਆਂ ਤੇ ਬਦ ਇਖਲਾਕੀ (ਜੋ ਸਾਰੇ ਹੀ ਧਾਰਮਕ ਅਸੂਲਾਂ ਵਿਚ

ਬਿਬਰਜਿਤ ਹਨ) ਹਟ ਜਾਣ ਤਾਂ ਪੰਜਾਬ ਵਿਚ ਹੋ ਰਹੀ ਹਿੰਸਾ ਅਵਲ ਤਾਂ ਸਾਰੀ ਹੀ, ਨਹੀਂ ਤਾਂ ਪੰਜਾਹ ਪ੍ਰਤੀਸ਼ਤ ਤਾਂ ਜ਼ਰੂਰ ਹਟ ਜਾਵੇ। ਅਰ ਪੰਜਾਬ ਵਿਚ ਖਾਲਿਸ ਦੈਵੀ ਅਸੂਲਾਂ ਵਾਲਾ ਵਾਤਾਵਰਣ ਬਣ ਜਾਵੇ।

ਇਹ ਇਕ ਯਾਦ ਰਖਣ ਵਾਲੀ ਗਲ ਹੈ ਕਿ ਕਲਯੁਗ ਵਿਚ ਸਤਿਜੁਗੀ ਕੰਮਾਂ ਦੀ ਜਦੋਂ ਤਕ ਪੂਰੀ ਵਰਤੋਂ ਨਹੀਂ ਹੁੰਦੀ ਓਦੋਂ ਤਕ ਸਤਿਗੁਰੂ ਰਾਮ ਸਿੰਘ ਜੀ ਵਲੋਂ ਪ੍ਰੋਗਰਾਮਾਂ ਦੀ ਪੂਰਤੀ ਵਾਸਤੇ ਸਾਰੀ ਦੁਨੀਆਂ ਅਥਵਾ ਭਾਰਤ ਤੇ ਪੰਜਾਬ ਵਿਚ ਕਿਸੇ ਨਾ ਕਿਸੇ ਰੂਪ ਵਿਚ ਉਹ ਦਸ਼ਾ (ਹਾਲਤ) ਬਣੀ ਹੀ ਰਹੇਗੀ, ਜਿਸ ਹਾਲਤ ਵਿਚ ਸਤਿਗੁਰੂ ਰਾਮ ਸਿੰਘ ਨੇ ਕਿਸੇ ਅੰਗ੍ਰੇਜ਼ ਨੂੰ ਸੰਬੋਧਨ ਕਰਦਿਆਂ ਹੁਕਮ ਕੀਤਾ ਸੀ :

ਬਿੱਲਿਆ ! ਜਿਹੜੀ ਚੰਗਿਆੜੀ ਮੈਂ ਦੇਸ ਵਿਚ ਲਾ ਦਿਤੀ ਹੈ ਇਹ ਹਮੇਸ਼ਾਂ ਹੀ ਧੁਖਦੀ ਰਹੇਗੀ ਤੇ ਸਮੇਂ ਸਮੇਂ ਪ੍ਰਜ੍ਵਲਤ ਭੀ ਹੋਇਆ ਕਰੇਗੀ, ਅਰ ਓਤਨਾ ਚਿਰ ਇਸ ਤੇ ਕੋਈ ਤਾਕਤ ਕਾਬੂ ਨਹੀਂ ਪਾ ਸਕੇਗੀ, ਜਿਤਨਾ ਚਿਰ ਲੋਕ ਸਹੀ ਰਸਤੇ ਤੇ ਨਹੀਂ ਆ ਜਾਂਦੇ। ਜਿਹੜਾ ਤੂੰ ਇਹ ਆਖਿਆ ਹੈ ਕਿ ਸਾਰੇ ਨਾਮਧਾਰੀਆਂ ਉਤੇ ਮੈਂ ਪਾਬੰਦੀਆਂ ਲਗਾ ਦਿਤੀਆਂ ਹਨ, ਇਹ ਖਿਆਲ ਦਿਲੋਂ ਕੱਢ ਦਿਓ। ਯਾਦ ਰਖ ਮੈਂ ਆਪਣੇ ਜਾਰੀ ਕੀਤੇ ਅਸੂਲਾਂ ਨੂੰ ਸਾਰੀ ਦੁਨੀਆਂ ਵਿਚ ਪ੍ਰਸਾਰਤ ਕਰਨ ਵਾਸਤੇ ''ਘਰ ਘਰ ਰਾਮ ਸਿੰਘ ਪੈਦਾ ਕਰ ਦੇਵਾਂਗਾ''। ਜਿਵੇਂ ਅਜ ਇਹ ਗੁਰੂ ਵਾਕ ਪੂਰੇ ਹੋ ਰਹੇ ਹਨ ਤਿਵੇਂ ਓਤਨਾ ਚਿਰ ਅਗੇ ਵਾਸਤੇ ਪੂਰੇ ਹੁੰਦੇ ਰਹਿਣਗੇ, ਜਿਤਨਾ ਚਿਰ ਸਾਰੀ ਦੁਨੀਆਂ (ਭਾਰਤ ਪੰਜਾਬ ਸਮੇਤ) ਵਿਚ ਅਮਨ ਸ਼ਾਂਤ ਤੇ ਨਿਆਯ ਵਾਲੇ ਧਰਮ ਦੇ ਰਾਜ ਦੀ ਸਥਾਪਨਾ ਨਹੀਂ ਹੁੰਦੀ ? ਕਾਸ਼! ਉਹ ਸਮਾਂ ਛੇਤੀ ਆਵੇ ਜਿਸ ਦੇ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਇਨਕਲਾਬੀ ਪ੍ਰੋਗਰਾਮ ਚਾਲੂ ਰਖਣ ਲਈ ''ਘਰ ਘਰ ਰਾਮ ਸਿੰਘ ਪੈਦਾ ਕਰਨ ਦਾ'' ਸੰਕਲਪ ਉਚਾਰਨ ਕੀਤਾ ਸੀ?

## ਅਰਜੋਈ – ਗੀਤ

(ਆਤਮਾ ਸਿੰਘ ਸਨਖਤ੍ਰਵੀ)

ਚੀਨੀ ਵਾਲੜੇ ਦਰਸ ਦਿਖਾਓ ਜੀ।
ਬ੍ਰਿਹੋਂ ਕੁਠਿਆਂ ਨੂੰ ਨ ਤੜਪਾਓ ਜੀ।
ਕੀਤਾ ਜਾਣ ਦੇ ਵੇਲੇ ਇਕਰਾਰ ਜੋ।
ਮਾਹੀ ਕਿਹੜੀ ਗਲੋਂ ਦਿਤਾ ਹੈ ਵਿਸਾਰ ਉਹ।
ਵੇਲਾ ਉਹ ਧਿਆਨ ਚ ਲਿਆਓ ਜੀ।
ਚੀਨੀ ਵਾਲੜੇ....।
ਬੀਤੇ ਇਕ ਸੌ ਵੀਹ ਸਾਲ ਨੇ।
ਲੋਕ ਸਾਡੇ ਤੇ ਕਰਦੇ ਸਵਾਲ ਨੇ।
ਸਵਾਲ ਉਹਨਾਂ ਨੂੰ ਆਣ ਸਮਝਾਓ ਜੀ।
ਚੀਨੀ ਵਾਲੜੇ....।
ਗਏ 'ਹਰੀ ਹਰਿ ਗੁਰੂ' ਤੈਨੂੰ ਧਿਆਂਵਦੇ।
ਗੀਤ ਬ੍ਰਿਹੋਂ ਦੇ 'ਪ੍ਰਤਾਪ' ਗਏ ਗਾਂਵਦੇ।
ਆਸ 'ਗੁਰੂ ਜਗਜੀਤ' ਦੀ ਪੂਰਾਓ ਜੀ।
ਚੀਨੀ ਵਾਲੜੇ....।
ਅਜ ਭਾਰਤ ਆਜ਼ਾਦ ਜੋ ਹੈ ਜਾਪਦਾ।
ਇਹ ਮੁਅਜਜ਼ਾ ਤੇਰੇ ਪਰਤਾਪ ਦਾ।
ਸ਼ਾਨ ਇਸਦੀ ਨੂੰ ਆਨ ਚਮਕਾਓ ਜੀ।
ਚੀਨੀ ਵਾਲੜੇ....।
ਅਜ ਭਾਰਤ ਨੂੰ ਤੇਰੀ ਬੜੀ ਲੋੜ ਹੈ।
ਤੇਰੇ ਸਤਿਜੁਗ ਦੀ ਜਾਪੇ ਥੋੜ ਹੈ।
ਹਰ 'ਆਤਮਾ' ਦ੍ਹਾ ਦਰਦ ਵੰਡਾਓ ਜੀ।
ਚੀਨੀ ਵਾਲੜੇ....।

## ਰੁਬਾਈ

[ਗੁਰਚਰਨ ਸਿੰਘ 'ਪੰਛੀ' ਪਿਥੋ]

ਮੁਦਤਾਂ ਹੋਈਆਂ ਦਾਤਿਆ ਨਾ ਪਾਇਆ ਫੇਰਾ। ਸਭ ਪਾਸੇ ਸਾਨੂੰ ਦਿਸਦਾ ਤੇਰੇ ਬਾਝ ਹਨੇਰਾ।
ਹੁਣ ਬਹੁੜੀਂ ਚੀਨੀ ਵਾਲਿਆ ਨਾ ਦੇਰੀ ਲਾਈਂ। ਹੋਵਾਂ 'ਪੰਛੀ' ਉਡਕੇ ਪਤਾ ਕਰਲਾਂ ਤੇਰਾ।

# ਵਿਦਵਾਨਾਂ ਦੀ ਨਜ਼ਰ 'ਚ ਸਤਿਗੁਰੂ ਰਾਮ ਸਿੰਘ ਜੀ

–ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਦ ਸਮੁੱਚੇ ਪੰਜਾਬ ਦੀ ਹਾਲਤ ਡਾਵਾਂਡੋਲ ਹੋ ਗਈ ਸੀ, ਸਿਖੀ ਰਸਾਤਲ ਵਲ ਜਾ ਰਹੀ ਸੀ । ਸਿਖ ਗੁਰਦੁਆਰਿਆਂ ਵਿਚ ਬ੍ਰਾਹਮਣੀ ਮਤ ਅਤੇ ਮਨਮਤ ਦਾ ਰਾਜ ਸੀ । ਧਾਰਮਕ ਕਾਰਜਾਂ ਦੇ ਨਾਮ ਤੇ ਗਰੀਬ, ਨਿਤਾਣੇ ਸਿਖਾਂ ਨੂੰ ਲੁਟਿਆ ਜਾ ਰਿਹਾ ਸੀ। ਅੰਗਰੇਜ ਦਾ ਪੰਜਾਬ ਤੇ ਕਬਜਾ ਹੋ ਜਾਣ ਨਾਲ ਈਸਾਈ ਮਿਸ਼ਨਰੀਆਂ ਨੇ ਵੀ ਸਿਖ ਸਮਾਜ ਨੂੰ ਨਿਤਾਣਾ ਕਰਕੇ ਰੱਖ ਦਿਤਾ । ਅੰਗਰੇਜ ਟੋਡੀਆਂ ਤੇ ਪਿੱਠੂਆਂ ਨੇ ਮੁਖਬਰੀਆਂ ਕਰਕੇ ਦੇਸ਼ਭਗਤਾਂ ਦਾ ਸਫਾਇਆ ਕਰਨਾ ਸ਼ੁਰੂ ਕਰ ਦਿਤਾ ਸੀ, ਸਿਖ ਰਾਜ ਵਿਚ ਗਊ ਹਤਿਆ ਤੇ ਲੱਗੀ ਪਾਬੰਦੀ ਅੰਗਰੇਜਾਂ ਨੇ ਖਤਮ ਕਰ ਦਿਤੀ ਅਤੇ ਸਿਖ ਸਮਾਜ ਨੂੰ ਚਿੜਾਉਣ ਲਈ ਗੁਰਦੁਆਰਿਆਂ ਦੇ ਨੇੜੇ ਗਊ ਬੱਧ ਕਰਨ ਲਈ ਬੁੱਚੜਖਾਨੇ ਖੋਲ੍ਹੇ, ਸਿਖਾਂ ਦੇ ਹੌਂਸਲੇ ਪਸਤ ਹੋ ਗਏ ਸਨ, ਉਹਨਾਂ ਵਿਚ ਇੰਨੀ ਹਿਮਤ ਨਹੀਂ ਸੀ ਕਿ ਉਹ ਅੰਗਰੇਜ ਹਕੂਮਤ ਦੇ ਉਸ ਕੁਕਰਮ ਦੇ ਖਿਲਾਫ ਆਵਾਜ਼ ਬੁਲੰਦ ਕਰਨ।

ਸਿਖਾਂ ਦੀ ਉਸ ਅਧੋਗਤੀ ਦੀ ਹਾਲਤ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀਆਂ ਅੱਖਾਂ ਨਾਲ ਦੇਖਿਆ। ਉਹ ਸਿਖਾਂ ਦੀ ਤਰਸਯੋਗ ਹਾਲਤ ਨੂੰ ਬਰਦਾਸ਼ਤ ਨਾ ਕਰ ਸਕੇ । ਸਿਖਾਂ ਵਿਚ ਨਵੀਂ ਸਪਿਰਟ ਭਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਈਸਵੀ ਦੀ ਵਿਸਾਖੀ ਨੂੰ ਪੰਜ ਸਿਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਕੇ ''ਸੰਤ ਖਾਲਸਾ'' ਦੀ ਸਾਜਨਾ ਕੀਤੀ। ਉਹਨਾਂ ਦੇ ਯਤਨਾਂ ਨੇ ਸਿਖ ਸਮਾਜ ਦੀ ਕਾਇਆ ਕਲਪ ਕਰ ਦਿਤੀ । ਅਨੇਕ ਮੋਨਿਆਂ ਨੇ ਕੇਸ ਰਖ ਲਏ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਸਿਖੀ ਮੰਡਲ ਵਿਚ ਪ੍ਰਵੇਸ਼ ਕੀਤੀ । ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਆਪਣੇ ਗ੍ਰੰਥ ''ਪੰਥ ਪ੍ਰਕਾਸ਼'' ਵਿਚ ਇਸ ਪ੍ਰਕਾਰ ਲਿਖਦੇ ਹਨ:

ਪਾਇ ਇਹ ਹੁਕਮ ਪ੍ਰਮੇਸ਼ ਦਾ ਵਿਸ਼ੇਸ਼ ਫਿਰ,
ਰਾਮ ਮ੍ਰਗੇਸ਼ ਉਪਦੇਸ਼ ਦੈਨ ਲਾਗਯੋ
ਹੁਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛਕ ਬਾਏ ਸਿਖ ਭਾਗ ਜਿਨੈ ਜਾਗਯੋ ।
ਫੈਲਿਓ ਜਸ ਭਾਰੀ,
ਸਿਖ ਥੀਏ ਤਾਹਿੰ ਕੇ ਅਪਾਰੀ,
ਸਿਖ ਪੰਥ ਬਿਰਧਾਨੋ ਨਾਮ ਰਸ ਪਾਗਯੋ ।
ਫੀਮ , ਭੰਗ, ਪੋਸਤ, ਸ਼ਰਾਬ, ਮਾਸ,
ਚੋਰੀ ਯਾਰੀ, ਠਗੀ ਤਜ ਥੀਏ ਸੰਤ,
ਸਤਿਜੁਗ ਆ ਗਯੋ ।

ਸਤਿਗੁਰੂ ਰਾਮ ਸਿੰਘ ਜੀ ਨੇ ਕੁਮਲਾ ਰਹੀ ਸਿਖੀ ਨੂੰ ਨਵੀਂ ਸੇਧ ਬਖਸ਼ਕੇ ਸਤਿਜੁਗ ਵਰਤਾ ਦਿਤਾ। ਸਿਖ ਸਮਾਜ ਵਿਚ ਕੁੜੀ ਮਾਰਨੀ, ਬਾਲ ਤੇ ਬਹੁ ਵਿਆਹ ਕਰਨ ਨੂੰ ਆਪ ਜੀ ਨੇ ਗਲਤ ਕਰਾਰ ਦਿਤਾ ਅਤੇ ਇਸ ਵਿਰੁੱਧ ਪ੍ਰਚਾਰ ਕੀਤਾ । ਆਪ ਜੀ ਦੀਆਂ ਸਿਖਿਆਵਾਂ ਦਾ ਆਧਾਰ ਗੁਰੂ ਨਾਨਕ– ਗੁਰੂ ਗੋਬਿੰਦ ਸਿੰਘ ਦੀਆਂ ਸਿਖਿਆਵਾਂ ਸਨ । ਸਤਿਗੁਰੂ ਜੀ ਨੇ ਪੰਜਾਬੀਆਂ ਵਿਚ ਜਾਗ੍ਰਤੀ ਲਿਆਉਣ ਲਈ ਪ੍ਰਚਾਰ ਦੌਰੇ ਕਰਨੇ ਆਰੰਭੇ ਅਤੇ ਪੰਜਾਬੀਆਂ ਨੂੰ ਨੇਕ ਬਣਨ ਦੀ ਸਿਖਿਆ ਦਿਤੀ । ਪੰਜਾਬੀ, ਉਹਨਾਂ ਦੀ ਸਿਖਿਆ ਤੋਂ ਪ੍ਰਭਾਵਤ ਹੋਣ ਲਗੇ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨਣ ਲਗੇ । ਉਸ ਸਮੇਂ ਦੇ ਅੰਬਾਲਾ ਕਮਿਸ਼ਨਰੀ ਦੇ ਕਮਿਸ਼ਨਰ ਮੈਕਨਬ ਨੇ ਲਿਖਿਆ ਸੀ :

''ਪਹਿਲੋਂ ਰਾਮ ਸਿੰਘ ਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ ਪਰ ਹੁਣ ਉਹ ਗੁਰੂ ਗੋਬਿੰਦ (ਸਿੰਘ) ਦਾ ਅਵਤਾਰ

ਮੰਨਿਆ ਜਾਂਦਾ ਹੈ । (ਗੁਰੂ) ਰਾਮ ਸਿੰਘ ਸਾਧਾਰਣ ਫਕੀਰਾਂ ਦੀ ਹੈਸੀਅਤ ਨਹੀਂ ਰਖਦਾ। ਉਹ ਤੁਹਾਨੂੰ ਅੱਧੀ ਦਰਜਨ ਸਵਾਰਾਂ ਨਾਲ ਮਿਲਦਾ ਹੈ, ਜਦਕਿ ਬੀਸੀਓਂ ਆਦਮੀ ਉਸਦੇ ਅਗੇ ਪਿਛੇ ਹੁੰਦੇ ਹਨ ਉਹ ਆਪਣੇ ਸੂਬਿਆਂ ਦੇ ਘੇਰੇ ਵਿਚ ਜਿਨ੍ਹਾਂ ਨੇ ਸੋਹਣੇ ਚਿਟੇ ਬਸਤਰ ਪਹਿਨੇ ਹੁੰਦੇ ਹਨ, ਤੁਹਾਡੇ ਕੈਂਪ ਵਿਚ ਇਕ ਬਾਦਸ਼ਾਹ ਦੀ ਸ਼ਾਨ ਵਿਚ ਦਾਖਿਲ ਹੁੰਦਾ ਹੈ। (ਗੁਰੂ) ਰਾਮ ਸਿੰਘ ਚਾਲਾਕ ਆਦਮੀਆਂ ਦੇ ਹੱਥਾਂ ਦੀ ਕਠਪੁਤਲੀ ਨਹੀਂ ਹੈ । ਜਿਸਨੇ ਉਸਦਾ ਦਰਸ਼ਨ ਕੀਤਾ ਤੇ ਉਸ ਨਾਲ ਗੱਲਾਂ ਕੀਤੀਆਂ ਹਨ ਉਸਨੇ ਉਸਦੀ ਬੁਧੀ ਦੀ ਸਥਿਰਤਾ ਅਤੇ ਆਚਰਣ ਦੀ ਅਡੋਲਤਾ ਵੇਖਣ ਵਿਚ ਉਕਾਈ ਨਹੀਂ ਕੀਤੀ ਹੋਵੇਗੀ, ਆਪਣੇ ਉਤੇ ਕਾਬੂ ਪਾਣ ਵਾਲੇ ਇਹ ਵੱਡੇ ਗੁਣ ਕਿਸੇ ਸਾਧਾਰਣ ਆਗੂ ਵਿਚ ਨਹੀਂ ਹੋ ਸਕਦੇ ।''

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਦੌਰਿਆਂ ਨੇ ਪੰਜਾਬ ਵਿਚ ਹਲਚਲ ਮਚਾ ਦਿਤੀ, ਸਰਕਾਰ ਉਹਨਾਂ ਨੂੰ ਸ਼ਕੀ ਨਜ਼ਰ ਨਾਲ ਵੇਖਣ ਲਗੀ । ਉਹਨਾਂ ਨੇ ਸਮਾਜ ਵਿਚ ਦਾਜ ਪ੍ਰਥਾ ਨੂੰ ਖਤਮ ਕਰਨ ਲਈ ਅਤੇ ਸਸਤੇ ਵਿਆਹ ਕਰਨ ਲਈ ਅਨੰਦ ਕਾਰਜ ਦੀ ਰਸਮ ਸ਼ੁਰੂ ਕੀਤੀ ਜੋ ਗੁਰਮਤਿ ਦੇ ਅਨੁਕੂਲ ਸੀ । ਆਪ ਜੀ ਨੇ ੧੯੬੩ ਈਸਵੀ ਵਿਚ ਜੂਨ ਦੇ ਮਹੀਨੇ ਪਿੰਡ ਖੋਟੇ ਵਿਚ ਪਹਿਲੀ ਵਾਰ ਅਨੰਦ ਕਾਰਜ ਦੀ ਰਸਮ ਨੂੰ ਸ਼ੁਰੂ ਕੀਤਾ। ਉਸ ਗੁਰਮਤ ਦੀ ਨਵੀਂ ਪਰੰਪਰਾ ਤੋਂ ਬ੍ਰਾਹਮਣ ਤੇ ਹੋਰ ਬੁਰਜੂਆ ਵਰਗ ਦੇ ਲੋਕ ਬਹੁਤ ਆਕੀ ਹੋਏ। ਸਰਕਾਰ–ਪ੍ਰਸਤ ਗ੍ਰੰਥੀਆਂ ਅਤੇ ਪੰਡਤਾਂ ਨੂੰ ਆਪਣੀ ਰੋਜ਼ੀ ਖੁਸਦੀ ਦਿਖਾਈ ਦੇਣ ਲਗੀ ।

ਉਹਨਾਂ ਨੇ ਸਿਖਾਂ ਵਿਚ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ ਤੇ ਭਜਨ ਬੰਦਗੀ ਕਰਨ ਦੀ ਪਰੰਪਰਾ ਕਾਇਮ ਕੀਤੀ ਅਤੇ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਮੁੜ ਸਤਿਕਾਰ ਕਾਇਮ ਕੀਤਾ । ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰੇਰਨਾ ਨਾਲ ਲਾਹੌਰ ਵਾਲੇ ਦੀਵਾਨ ਬੂਟਾ ਸਿੰਘ ਨੇ ਪੰਜਾਬੀ ਪਰੈਸ ਚਾਲੂ ਕਰਕੇ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਹੋਰ ਧਾਰਮਕ ਪੁਸਤਕਾਂ ਦੀ ਛਪਾਈ ਕੀਤੀ । ਮੀਆਂ ਫਜਲ ਹੁਸੈਨ ਪੁਲਿਸ ਇੰਸਪੈਕਟਰ ਲਿਖਦਾ ਹੈ :

''(ਗੁਰੂ) ਰਾਮ ਸਿੰਘ ਗਰੀਬਾਂ ਨੂੰ ਰੋਟੀ ਅਤੇ ਕਪੜਾ ਆਪਣੇ ਪਲਿਓਂ ਦੇ ਕੇ। ਉਨ੍ਹਾਂ ਨੂੰ ਨੇਕੀ ਦੀ ਸਿਖਿਆ ਦੇਂਦਾ ਹੈ....। ਉਹ ਹਰ ਰੋਜ਼ ਤਿੰਨ ਵਾਰ ਇਸ਼ਨਾਨ ਕਰਦਾ ਹੈ । ਉਹ ਹਰ ਤਰ੍ਹਾਂ ਦੀਆਂ ਬੁਰਾਈਆਂ ਤੋਂ ਰਹਿਤ ਹੈ, ਇਸ ਵਾਸਤੇ ਕੂਕੇ ਉਸਨੂੰ ਬਹੁਤ ਕੁਝ ਸਮਝਦੇ ਹਨ ਤੇ ਸਤਿਕਾਰ ਕਰਦੇ ਹਨ ਉਨ੍ਹਾਂ ਦਾ ਨਿਸਚਾ ਹੈ ਕਿ ਸਿਖ ਪੰਥ ਦੇ ਨਸ਼ਟ ਭ੍ਰਸ਼ਟ ਹੋ ਜਾਣ ਕਾਰਨ ਕੂਕਾ ਪੰਥ ਦੀ ਸਾਜਨਾ ਲਈ ਉਹ ਪ੍ਰਮੇਸ਼ਰ ਵਲੋਂ ਭੇਜਿਆ ਗਿਆ ਪੈਗੰਬਰ ਹੈ...। ਉਹ ਉਚੇ ਸਦਾਚਾਰ ਦਾ ਉਪਦੇਸ਼ ਕਰਦੇ ਹਨ। ਉਹ ਝੂਠ, ਚੋਰੀ ਯਾਰੀ ਅਤੇ ਵਿਭਚਾਰ ਦੀ ਬੜੇ ਜ਼ੋਰ ਨਾਲ ਨਿਖੇਧੀ ਕਰਦੇ ਹਨ ਅਤੇ ਇਸ ਗਲ ਲਈ ਚਿੰਤਾਵਾਨ ਪ੍ਰਤੀਤ ਹੁੰਦੇ ਹਨ ਕਿ ਸਿਖ ਪੰਥ ਵਿਚ ਪਵਿੱਤ੍ਰਤਾ ਦੀ ਆਪਣੀ ਪਹਿਲੀ ਦਸ਼ਾ ਪ੍ਰਾਪਤ ਹੋਵੇ ਤਾਂ ਕਿ ਉਹ ਨਵੇਂ ਸਿਰਿਓਂ ਸੁਰਜੀਤ ਹੋ ਸਕੇ । ਉਹ ਉਨ੍ਹਾਂ ਬੁਰਾਈਆਂ ਨੂੰ ਜੜ੍ਹਾਂ ਤੋਂ ਉਖੇੜਨ ਦੇ ਚਾਹਵਾਨ ਹਨ, ਜਿਹਨਾਂ ਨੇ ਸਿਖ ਪੰਥ ਨੂੰ ਭ੍ਰਸ਼ਟ ਕਰ ਦਿਤਾ ਹੈ ।''

ਸਤਿਗੁਰੂ ਰਾਮ ਸਿੰਘ ਦੇ ਪ੍ਰਚਾਰ ਦੌਰਿਆਂ ਨੂੰ ਸਰਕਾਰ ਸ਼ੱਕ ਦੀ ਨਜ਼ਰ ਨਾਲ ਦੇਖਣ ਲਗੀ । ਉਹਨਾਂ ਦੇ ਪ੍ਰਚਾਰ ਦੌਰਿਆਂ ਚੋਂ ਬਗਾਵਤ ਦੀ ਬੋ ਆਉਣ ਲਗੀ। ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਤੇ ੧੯੬੩ ਈਸਵੀ ਵਿਚ ਪਾਬੰਦੀ ਲਗਾ ਦਿਤੀ ਕਿ ਉਹ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਨਹੀਂ ਜਾ ਸਕਦੇ ਪਰ ਨਾਮਧਾਰੀ ਕਦੋਂ ਸਰਕਾਰ ਤੋਂ ਡਰਨ ਵਾਲੇ ਸਨ । ਸਰਕਾਰ ਦਾ ਖਿਆਲ ਸੀ ਕਿ ਸਤਿਗੁਰਾਂ ਤੇ ਪਾਬੰਦੀ ਲਗਾਉਣ ਨਾਲ ਨਾਮਧਾਰੀਆਂ ਦੀਆਂ ਕਾਰਜ–ਵਿਧੀਆਂ ਘਟਣਗੀਆਂ ਪਰ ਕੋਈ ਫਰਕ ਨਾ ਪਿਆ । ਨਾਮਧਾਰੀ ਸਿਖ, ਸ੍ਰੀ ਭੈਣੀ ਸਾਹਿਬ ਆਕੇ ਸਤਿਗੁਰਾਂ ਤੋਂ ਹੁਕਮ ਲੈਂਦੇ ਅਤੇ ਸਤਿਗੁਰਾਂ ਦੇ ਹੁਕਮਾਂ ਨੂੰ ਸੰਗਤ ਵਿਚ ਪਰਚਾਰਦੇ ਸਨ । ਸਤਿਗੁਰੂ ਜੀ ਨੇ ਸਰਕਾਰ ਦੇ ਹੁਕਮ ਅਦੂਲ ਕਰਨੇ ਸ਼ੁਰੂ ਕਰ ਦਿਤੇ ।

੧੮੬੭ ਈਸਵੀ ਵਿਚ ਸਤਿਗੁਰੂ ਜੀ ਨੇ ਪਾਬੰਦੀ ਹੋਣ ਦੇ ਬਾਵਜੂਦ ਵੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲੇ ਦਾ ਪੁਰਬ ਮਨਾਇਆ ਅਤੇ ਫਿਰ ਦੀਵਾਲੀ ਦਾ ਪੁਰਬ ਅੰਮ੍ਰਿਤਸਰ ਜਾਕੇ ਮਨਾਇਆ, ਲਾਚਾਰ ਹੋਕੇ ਸਰਕਾਰ ਨੂੰ ਪਾਬੰਦੀ ਹਟਾਉਣੀ ਪਈ।

੧੮੬੭ ਈਸਵੀ ਤੋਂ ੧੮੭੨ ਈਸਵੀ ਦਾ ਸਮਾਂ ਨਾਮਧਾਰੀ ਜਗਤ ਲਈ ਕ੍ਰਾਂਤੀਕਾਰੀ ਸਮਾਂ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਰਕਾਰ ਦੇ ਖਿਲਾਫ ਨਾ–ਮਿਲਵਰਤਨ ਅੰਦੋਲਨ ਨੂੰ ਪਰਚੰਡ ਕੀਤਾ। ਸਵਦੇਸ਼ੀ ਵਸਤਾਂ ਨੂੰ ਵਰਤਣ ਤੇ ਅੰਗੀਕਾਰ ਕਰਨ ਦਾ ਉਪਦੇਸ਼ ਕੀਤਾ। ਸਰਕਾਰੀ ਅਦਾਲਤਾਂ ਦਾ ਬਾਈ–ਕਾਟ ਕੀਤਾ ਗਿਆ। ਸਰਕਾਰੀ ਡਾਕ ਤੇ ਤਾਰ ਮਹਿਕਮੇ ਦਾ ਬਾਈਕਾਟ ਕਰਕੇ ਆਪਣਾ ਡਾਕ–ਪ੍ਰਬੰਧ ਚਾਲੂ ਕੀਤਾ। ਸਤਿਗੁਰਾਂ ਦੇ ਨਾ–ਮਿਲਵਰਤਨ ਅੰਦੋਲਨ ਬਾਰੇ ਭਾਰਤ ਦੇ ਪਹਿਲੇ ਰਾਸ਼ਟਰਪਤੀ ਬਾਬੂ ਰਾਜਿੰਦਰ ਪ੍ਰਸ਼ਾਦ ਜੀ ਇਸ ਪ੍ਰਕਾਰ ਲਿਖਦੇ ਹਨ :

''ਗੁਰੂ ਰਾਮ ਸਿੰਘ ਜੀ ਸੁਤੰਤਰਤਾ ਕੋ ਭੀ ਧਰਮ ਕਾ ਅੰਗ ਸਮਝਤੇ ਥੇ। ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ ਹੈ ਉਸਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪੰਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਂਤੋਂ ਮੇਂ ਪਾਂਚ ਚੀਜ਼ੇਂ ਥੀ –

੧. ਸਰਕਾਰੀ ਨੌਕਰੀ ਕਾ ਵਹਿਸ਼ਕਾਰ।

੨.ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ।

੩. ਸਰਕਾਰੀ ਸਕੂਲੋਂ ਕਾ ਵਹਿਸ਼ਕਾਰ।

੪. ਬਦੇਸ਼ੀ ਬਸਤਰੋਂ ਕਾ ਵਹਿਸ਼ਕਾਰ।

੫. ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਆਪਣੀ ਆਤਮਾ ਕੇ ਵਿਰੁੱਧ ਹੈਂ। ਗੁਰੂ ਜੀ ਤੋਂ ਸਦਾ ਅਹਿੰਸਾ ਪਰ ਹੀ ਜ਼ੋਰ ਦੇਤੇ ਥੇ। ਪਰੰਤੂ ਇਨ ਕੇ ਅਨੁਯਾਈਓਂ ਨੇ ਏਕ ਬਾਰ ਗਊ ਕੀ ਰਕਸ਼ਾ ਕੇ ਲੀਏ ਕੁਝ ਬੂਚੜੋਂ ਕੋ ਕਤਲ ਕਰ ਡਾਲਾ। ਇਸ ਪਰ ਬਹੁਤ ਲੋਕ ਪਕੜੇ ਜਾਨੇ ਲਗੇ। ਔਰ ਲੋਗੋਂ ਪਰ ਸਖਤੀ ਹੋਣੇ ਲਗੀ। ਤਬ ਗੁਰੂ ਜੀ ਨੇ ਸਿਖੋਂ ਕੋ ਬੁਲਾ ਕਰ ਕਹਾ, ਕਿ ਤੁਮ ਨੇ ਹਤਿਆ ਕੀ, ਔਰ ਦੂਸਰੇ ਬੇਕਸੂਰ ਲੋਗੋਂ ਪਰ ਸਖਤੀ ਹੋ ਰਹੀ ਹੈ। ਤੁਮਹੇਂ ਅਪਨਾ ਕਸੂਰ ਮਾਨ ਲੇਨਾ ਚਾਹੀਏ। ਜਿਨਹੋਂ ਨੇ ਕਤਲ ਕੀਆ ਥਾ, ਉਨਹੋਂ ਨੇ ਅਦਾਲਤ ਮੇਂ ਜਾਕਰ ਕਸੂਰ ਮਾਨ ਲੀਆ, ਔਰ ਉਨ੍ਹੇ ਫਾਂਸੀ ਹੋ ਗਈ। ਜਿਸੇ ਉਨਹੋਂ ਨੇ ਹੰਸਤੇ ਹੰਸਤੇ ਸਵੀਕਾਰ ਕੀਆ।''

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਧਰਮ ਪ੍ਰਚਾਰ ਦੇ ਦੌਰਿਆਂ ਨੂੰ ਹੋਰ ਪਰਚੰਡ ਕਰ ਦਿਤਾ। ਉਹਨਾਂ ਨੇ ਧਰਮ ਪ੍ਰਚਾਰ ਸਮੇਂ ਅੰਗਰੇਜ਼ ਹਕੂਮਤ ਦੇ ਖਿਲਾਫ਼ ਵੀ ਪ੍ਰਚਾਰ ਕਰਨਾ ਸ਼ੁਰੂ ਕਰ ਦਿਤਾ। ਉਹਨਾਂ ਨੇ ਲੋਕਾਈ ਨੂੰ ਯਕੀਨ ਦਿਵਾਇਆ ਕਿ ਉਹ ਅੰਗਰੇਜ਼ ਸਰਕਾਰ ਦੇ ਗੁਲਾਮ ਹਨ ਅਤੇ ਸਰਕਾਰ ਨੇ ਬੜੀ ਚਤੁਰਾਈ ਅਤੇ ਮਕਾਰਤਾ ਨਾਲ ਭਾਰਤ ਦੇਸ਼ ਨੂੰ ਗੁਲਾਮ ਕੀਤਾ ਹੈ। ਆਜ਼ਾਦੀ ਅੰਦੋਲਨ ਨੂੰ ਪ੍ਰਚੰਡ ਕਰਨ ਲਈ ਸਤਿਗੁਰਾਂ ਨੇ ਕਸ਼ਮੀਰ, ਨਿਪਾਲ, ਅਫ਼ਗਾਨਿਸਤਾਨ ਅਤੇ ਉਸ ਸਮੇਂ ਦੇ ਰੂਸ ਤੇ ਹੋਰ ਦੇਸੀ ਰਿਆਸਤਾਂ ਦੇ ਹਾਕਮਾਂ ਨਾਲ ਸੰਬੰਧ ਕਾਇਮ ਕੀਤੇ। ਉਥੋਂ ਦੇ ਹਾਕਮਾਂ ਨਾਲ ਸਤਿਗੁਰੂ ਜੀ ਤੋਹਫ਼ਿਆਂ ਦਾ ਆਦਾਨ–ਪਰਦਾਨ ਕਰਦੇ ਸਨ। ਉਹਨਾਂ ਨਾਲ ਸਤਿਗੁਰਾਂ ਨੇ ਦੇਸ ਨੂੰ ਆਜ਼ਾਦ ਕਰਾਉਣ ਦੇ ਪ੍ਰੋਗਰਾਮ ਤਿਆਰ ਕੀਤੇ।

੧੮੬੭ ਈਸਵੀ ਤੋਂ ਬਾਅਦ ਅੰਗਰੇਜ ਹਕੂਮਤ ਨੇ ਹਿੰਦੂ ਸਿਖ ਅਤੇ ਮੁਸਲਮਾਨਾਂ ਵਿਚ ਵੈਰ ਵਿਰੋਧ ਦੀ ਭਾਵਨਾ ਨੂੰ ਵਧਾਉਣ ਲਈ ਪੰਜਾਬ ਵਿਚ ਜਗ੍ਹਾ ਜਗ੍ਹਾ ਬੁਚੜਖਾਨੇ ਖੋਲ੍ਹ ਦਿਤੇ। ਇਸ ਤੋਂ ਪਹਿਲਾਂ ਖਾਸ ਮੁਕਰਰ ਥਾਂ ਤੇ ਹੀ ਗਊ ਬੱਧ ਸਰਕਾਰ ਨੇ ਕਰਨ ਦੇ ਹੁਕਮ ਦਿਤੇ ਸਨ ਪਰ ਹੁਣ ਸਰਕਾਰ ਦੀ ਸ਼ਹਿ ਨਾਲ ਮੁਸਲਮਾਨ ਬੁੱਚੜ, ਆਬਾਦੀਆਂ ਵਿਚ ਆ ਕੇ ਗਊ ਦਾ ਮਾਸ ਵੇਚਣ ਲਗ ਪਏ। ਅੰਮ੍ਰਿਤਸਰ ਸ਼ਹਿਰ ਵਿਚ ਅਜਿਹਾ ਕਰਨ ਤੇ ਕਈ ਵਾਰ ਹਿੰਦੂਆਂ ਤੇ ਮੁਸਲਮਾਨਾਂ ਵਿਚ ਝਗੜੇ ਹੋਣ ਤਕ ਨੌਬਤ ਆਈ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਘੰਟਾ ਘਰ ਦੀ ਬਾਹੀ ਵਲ ਸਰਕਾਰ ਨੇ ਬੁੱਚੜਖਾਨਾ ਖੋਹਲਿਆ ਜਿਥੋਂ ਕਈ ਵਾਰ ਇੱਲਾਂ ਤੇ ਕਾਂ ਮਾਸ ਦੀਆਂ ਬੋਟੀਆਂ ਉਠਾ ਕੇ ਸ੍ਰੀ ਹਰਿਮੰਦਰ ਸਾਹਿਬ ਵਲ ਲੈ ਜਾਂਦੇ ਅਤੇ

ਪਰਕਰਮਾ ਵਿਚ ਬਖੇਰ ਦੇਂਦੇ। ਸ੍ਰੀ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਅਤੇ ਗ੍ਰੰਥੀਆਂ ਵਿਚ ਇੰਨਾ ਹੌਂਸਲਾ ਨਹੀਂ ਸੀ ਕਿ ਉਹ ਸਰਕਾਰ ਦੇ ਉਸ ਕੁਕਰਮ ਦਾ ਵਿਰੋਧ ਕਰਨ। ਨਾਮਧਾਰੀ ਸਰਕਾਰ ਦੇ ਉਸ ਕੁਕਰਮ ਨੂੰ ਸਹਿਣ ਨਾ ਕਰ ਸਕੇ। ਨਤੀਜੇ ਵਜੋਂ ਨਾਮਧਾਰੀਆਂ ਨੇ ਗਊ ਹਤਿਆ ਨੂੰ ਬੰਦ ਕਰਾਉਣ ਲਈ ਸ੍ਰੀ ਅੰਮ੍ਰਿਤਸਰ ਵਿਖੇ ਬੁੱਚੜਬੱਧ ਕੀਤਾ ਅਤੇ ਗਊਆਂ ਆਜ਼ਾਦ ਕਰਵਾ ਦਿਤੀਆਂ। ਫਿਰ ਰਾਏਕੋਟ ਅਤੇ ਮਲੇਰ ਕੋਟਲੇ ਦੇ ਸਾਕੇ ਹੋਂਦ ਵਿਚ ਆਏ।

ਸਰਕਾਰ ਤਾਂ ਅਜਿਹੇ ਮੌਕੇ ਭਾਲਦੀ ਸੀ ਜਦੋਂ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਸੇ ਝੂਠੇ–ਸੱਚੇ ਦੋਸ਼ ਵਿਚ ਦੋਸ਼ੀ ਬਣਾਕੇ ਜਲਾਵਤਨ ਕੀਤਾ ਜਾਵੇ। ਇਹ ਮੌਕਾ ਅੰਗਰੇਜ਼ ਸਰਕਾਰ ਨੇ ਆਪਣੇ ਲਈ ਵਰਦਾਨ ਸਮਝਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ੧੮ ਜਨਵਰੀ ੧੮੭੨ ਈਸਵੀ ਦੇ ਅੰਮ੍ਰਿਤ ਵੇਲੇ ਲੁਧਿਆਣਾ ਸਟੇਸ਼ਨ ਤੋਂ ਸੂਬਿਆਂ ਸਮੇਤ ਕੈਦ ਕਰਕੇ ਰੇਲ–ਗੱਡੀ ਤੇ ਚੜ੍ਹਾ ਕੇ ਅਲਾਹਾਬਾਦ ਵਲ ਤੋਰ ਦਿਤਾ, ਜਿਥੋਂ ਅਗੇ ਕਲਕੱਤੇ ਦੀ ਬੰਦਰਗਾਹ ਤੋਂ ਬਰਮਾ ਵਲ ਭੇਜ ਦਿਤਾ। ਅਜ ਵੀ ਨਾਮਧਾਰੀਆਂ ਦਾ ਵਿਸ਼ਵਾਸ ਹੈ ਕਿ ਇਕ ਨਾ ਇਕ ਦਿਨ ਸਤਿਗੁਰੂ ਜੀ ਅਵੱਸ਼ ਜਲਾਵਤਨੀ ਤੋਂ ਵਾਪਸ ਆ ਕੇ ਦਰਸ਼ਨ ਦੇਣਗੇ ਅਤੇ ਪੰਥ ਦੀ ਅਗਵਾਈ ਕਰਨਗੇ। ਉਹਨਾਂ ਦੀ ਸਖਸ਼ੀਅਤ ਤੋਂ ਪ੍ਰਭਾਵਤ ਹੋ ਕੇ ਸ੍ਰ. ਹਰਸਾ ਸਿੰਘ ਚਾਤਰ ਨੇ ਇਸ ਪ੍ਰਕਾਰ ਲਿਖਿਆ ਹੈ :

ਉਸ ਕਲਿਜੁਗ ਅੰਦਰ ਆਕੇ
ਸਤਿਜੁਗ ਵਰਤਾਇਆ।
ਉਸ ਸੁੱਤਾ ਮੁਲਕ ਪੰਜਾਬ ਦਾ
ਲਾ ਅਣਖ ਜਗਾਇਆ।
ਉਸ ਨਾਮ ਗੁਰਮੰਤ੍ਰ ਜੀਹਦਿਆਂ
ਕੰਨਾਂ ਵਿਚ ਪਾਇਆ।
ਉਹ ਬਣਿਆ ਸਾਧ ਸ਼ੈਤਾਨ ਤੋਂ
ਅਸਚਰਜ ਵਿਖਾਇਆ।
ਜਦ ਪੈਂਦਾ ਡਿੱਠਾ ਜੱਗ ਤੇ
ਜ਼ੁਲਮਾਂ ਦਾ ਸਾਇਆ।
ਤਦ ਜੁਗ ਜੁਗ ਭਗਤ ਉਪਾਇਕੈ
ਪੈਜ ਰਖਦਾ ਆਇਆ।
ਇਉਂ ਰੱਖ ਵਿਖਾਈ ਕੂਕਿਆਂ,
ਕੁਲ ਆਲਮ ਗਾਇਆ।
ਸਭ ਤੋਪਾਂ ਹਿੱਕੀ ਝਲੀਆਂ,
ਸਤਿਗੁਰ ਦੇ ਭਾਣੇ।
ਹੈ ਆਣ ਵਿਆਹੀ ਸੰਯੋਗਤਾ,
ਵਿੰਹਦੇ ਰਹੇ ਰਾਣੇ।
ਉਨ੍ਹਾਂ ਅਣਖ ਪੁਗਾਈ ਆਖਰੀ,
ਕਰ ਜ਼ਾਲਮ ਕਾਣੇ।
ਸੋ ਸੀਸ ਤਲੀ ਤੇ ਰਖਦੇ,
ਜਗ ਪਾਪ ਮਿਟਾਣੇ।
ਇਹ 'ਚਾਤਰ' ਸਾਕੇ ਉਨ੍ਹਾਂ ਦੇ
ਨਾ ਹੋਣ ਪੁਰਾਣੇ।

★★★

## ਚੀਨੀ ਵਾਲੜਾ

ਮਾਰਕੇ ਕਟਾਰੀ ਆਰੀ ਦਿਲ ਚੀਰ ਸਭਨਾਂ ਦਾ,
ਗੱਡਾ ਜੋੜ ਤੁਰਿਆ ਪਿਆਰਾ ਚੀਨੀ ਵਾਲੜਾ।
ਬਸਤ੍ਰ ਸਫੇਦ ਜਿਨਾਂ ਵਿਚ ਨਹੀਂ ਭਾਵ ਭੇਦ,
(ਅੱਜ) ਓੜ੍ਹ ਕਾਲੀ ਕੰਬਲੀ ਨਿਆਰਾ ਚੀਨੀ ਵਾਲੜਾ।
ਧਰਤ ਪੁਕਾਰੇ ਮੇਰੀ ਆਨ ਦੇ ਸਹਾਰੇ ਪਿਆਰੇ,
ਛੱਡ ਚਲਾ ਭਾਰਤ ਦੁਲਾਰਾ ਚੀਨੀ ਵਾਲੜਾ।
ਲਈ ਗਊ ਤੇ ਗਰੀਬ ਮਾੜੇ ਸਾਡੇ ਵੀ ਨਸੀਬ,
ਆਊ ਰਖਿਆ ਲਈ,
ਵਾਪਸ ਦੋਬਾਰਾ ਚੀਨੀ ਵਾਲੜਾ।

ਮਹਿਲ ਸਿੰਘ ਨਾਮਧਾਰੀ
ਤਾਰ ਸ਼ਹਿਨਾਈ ਵਾਦਕ (ਸੰਤ ਨਗਰ)

# ਸ਼ਮਾਂ ਆਜ਼ਾਦੀ ਤੇ ਸੜਨ ਵਾਲੇ

**ਦਲੀਪ ਸਿੰਘ ਨਾਮਧਾਰੀ (ਲੁਧਿਆਣਾ)**

ਸ਼ਹੀਦਾਂ ਦੀ ਮੌਤ ਕੌਮਾਂ ਦਾ ਜੀਵਨ ਹੁੰਦੀ ਹੈ। ਜਿਥੇ ਸ਼ਹੀਦਾਂ ਦਾ ਖ਼ੂਨ ਦੇਸ਼ ਤੇ ਕੌਮ ਵਿਚ ਨਵਾਂ ਉਤਸ਼ਾਹ ਅਤੇ ਸਾਹਸ ਪੈਦਾ ਕਰਕੇ ਕੌਮਾਂ ਦੀ ਤਕਦੀਰ ਹੀ ਬਦਲ ਕੇ ਰਖ ਦੇਂਦਾ ਹੈ ਉਥੇ ਧਰਮ ਨੂੰ ਘੋਰ ਪਾਪਾਂ ਤੋਂ ਜ਼ੁਲਮ ਤੇ ਘੋਰ ਅਨਿਆਏ ਦੀ ਡੂੰਘੀ ਖੱਡ ਵਿਚੋਂ ਡੁੱਬਣ ਤੋਂ ਬਚਾ ਲੈਂਦਾ ਹੈ। ਨਿਰ-ਅਪਰਾਧ ਅਤੇ ਨਿਰ-ਸਵਾਰਥ ਸ਼ਹੀਦਾਂ ਦਾ ਖ਼ੂਨ ਹਮੇਸ਼ਾ ਹੀ ਜ਼ਬਰ ਤੇ ਜ਼ੁਲਮ ਦੀਆਂ ਜੜ੍ਹਾਂ ਪੁੱਟਕੇ ਰਖ ਦੇਂਦਾ ਹੈ:

ਜਦ ਡੁਲ੍ਹਦਾ ਖ਼ੂਨ ਸ਼ਹੀਦਾਂ ਦਾ,
ਤਕਦੀਰ ਬਦਲਦੀ ਕੌਮਾਂ ਦੀ।

ਇਹ ਇਤਿਹਾਸਕ ਸੱਚ ਹੈ ਕਿ ਸੰਸਾਰ ਉਤੇ ਉਹੀ ਕੌਮ ਜਿਉਂਦੀ ਜਾਗਦੀ ਰਹਿ ਸਕਦੀ ਹੈ, ਜਿਹੜੀ ਆਨ ਅਤੇ ਸ਼ਾਨ ਬਦਲੇ ਮਰਨਾ ਜਾਣਦੀ ਹੋਵੇ। ਸਿਖ ਕੌਮ ਨੂੰ ਜਿਉਂਦਿਆਂ ਰਖਣ ਲਈ ਪੰਜਾਬ ਦਾ ਚੱਪਾ ਚੱਪਾ ਸ਼ਹੀਦਾਂ ਦੇ ਖ਼ੂਨ ਨਾਲ ਸਿੰਚਿਆ ਪਿਆ ਹੈ ਕਿਉਂ ਜੁ :

ਦੁਖੀਆਂ ਲਈ ਇਹ ਸਿਰਾਂ ਨੂੰ ਕਟਾਂਦੇ,
ਦੁਖੀਆਂ ਲਈ ਖੱਲਾਂ ਪੁਠੀਆਂ ਲੁਹਾਂਦੇ,
ਕੌਮਾਂ ਦੀ ਕਿਸਮਤ ਪਲਾਂ ਵਿਚ ਜਗਾਂਦੇ,
ਤਾਂਹੀਓਂ ਲੋਕ ਰਲ ਦਿਨ ਸ਼ਹੀਦੀ ਮਨਾਂਦੇ।
ਨਹੀਂ ਆਖੀ ਜਾਂਦੀ ਇਨ੍ਹਾਂ ਦੀ ਕਹਾਣੀ,
ਇਨ੍ਹਾਂ ਦਾ ਨਾ ਕੋਈ ਹੈ ਦੁਨੀਆ ਤੇ ਸਾਨੀ।

—ਸੰਤ ਮੰਗਲ ਸਿੰਘ ਲਾਇਲਪੁਰੀ

ਸਿਖ ਪੰਥ ਵਿਚ ਸ਼ਹਾਦਤ ਦੇ ਮੋਢੀ ਪੰਜਵੇਂ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਜਿਨ੍ਹਾਂ ਨੇ ਜ਼ਾਬਰ ਤੇ ਜ਼ਾਲਮ ਲੋਕਾਂ ਨਾਲ ਟੱਕਰ ਲੈਂਦੇ ਹੋਏ ''ਤੇਰਾ ਭਾਣਾ ਮੀਠਾ ਲਾਗੈ'' ਦੇ ਗੁਰਵਾਕ ਅਨੁਸਾਰ ਆਪਣਾ ਆਪ ਕੁਰਬਾਨ ਕਰ ਦਿਤਾ। ਸਤਿਗੁਰੂ ਤੇਗ ਬਹਾਦਰ ਜੀ ਨੇ ''ਧਰ ਪਈਏ ਧਰਮ ਨ ਛੋਡੀਏ'' ਦੀ ਮਿਸਾਲ ਕਾਇਮ ਕਰ ਕੇ ਦਿਖਾਈ। ''ਸੀਸ ਦੀਆ ਪਰ ਸਿਰੜ ਨ ਦੀਆ'' ਉਨ੍ਹਾਂ ਆਖਿਆ ਹੀ ਨਹੀਂ, ਬਲਕਿ ਕਰਕੇ ਵੀ ਦਿਖਾਇਆ। ਮੁਗਲ ਰਾਜ ਦੀਆਂ ਨੀਹਾਂ ਹਿਲਣੀਆਂ ਸ਼ੁਰੂ ਹੋ ਗਈਆਂ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਹੀਦੀਆਂ ਦਾ ਹੜ੍ਹ ਲਿਆ ਕੇ ਇਸਨੂੰ ਮੂਲੋਂ ਹੀ ਉਖੇੜ ਕੇ ਰੱਖ ਦਿੱਤਾ।

ਅੰਗਰੇਜ਼ ਸਾਮਰਾਜ ਦੀ ਗੁਲਾਮੀ ਨੇ ਭਾਰਤੀ ਲੋਕਾਂ ਦੀ ਅਣਖ, ਗੈਰਤ ਅਤੇ ਵੀਰਤਾ ਨੂੰ ਪੈਰਾਂ ਵਿਚ ਕੁਚਲਕੇ ਰਖ ਦਿਤਾ ਹੋਇਆ ਸੀ। ਉਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਸਿਖਾਂ ਨੇ ਫਾਂਸੀਆਂ ਦੇ ਰੱਸੇ ਚੁੰਮਦੇ ਹੋਏ, ਤੋਪਾਂ ਅਗੇ ਛਾਤੀਆਂ ਤਾਣ ਕੇ ਖੜ੍ਹੇ ਹੋ ਤੂੰਬਾ ਤੂੰਬਾ ਹੋ ਲਲਕਾਰਦੇ ਹੋਏ ਕਿਹਾ ਸੀ :

ਅਸੀਂ ਸ਼ਮਾਂ ਆਜ਼ਾਦੀ ਤੇ ਸੜਨ ਵਾਲੇ,
ਨਹੀਂ ਡੋਲਣਾ ਕੂਕੇ ਮਸਤਾਨਿਆਂ ਨੇ।
ਸੁਨਹਿਰੀ ਅੱਖਰ ਇਤਿਹਾਸ ਵਿਚ ਲਿਖੇ ਜਾਣੇ
ਖ਼ੂਨ ਡੋਲ੍ਹਿਆ ਜੋ ਕੂਕੇ ਦੀਵਾਨਿਆਂ ਨੇ।

ਯਾਦ ਰਹੇ ਕਿ ਦੇਸ਼ ਦੀ ਆਜ਼ਾਦੀ ਦੀ ਖ਼ਾਤਰ, ਗਊ ਤੇ ਗਰੀਬ ਉਪਰ ਹੋ ਰਹੇ ਅਤਿਆਚਾਰ ਨੂੰ ਸਹਿਣ ਨ ਕਰਦੇ ਹੋਏ ਇਨ੍ਹਾਂ ਨੇ ਕੂਕੇ ਦੀਵਾਨੇ ਮਸਤਾਨਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਇਹ ਕਹਿਕੇ ਆਗਿਆ ਲਈ ਕਿ —

''ਸਾਨੂੰ ਗੁਰੂ ਤੇਗ ਬਹਾਦਰ ਜੀ ਹੁਕਮ ਕੀਤਾ ਹੈ ਕਿ ਤੁਸਾਂ ਗਊਆਂ ਬਦਲੇ ਸੀਸ ਦੇਣੇ ਹਨ।'' ੧੨੫ ਦੇ ਕਰੀਬ ਸਿੰਘਾਂ ਦੇ ਇਸ ਜੱਥੇ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੱਥੀਂ ਕੜਾਹ ਪ੍ਰਸ਼ਾਦ ਛਕਾ ਕੇ ਸ੍ਰੀ ਭੈਣੀ ਸਾਹਿਬ ਤੋਂ ੧੪ ਜਨਵਰੀ ਸੰਨ ੧੮੭੨ ਨੂੰ

ਮਲੇਰ ਕੋਟਲੇ ਵਲ ਜਾਣ ਲਈ ਤੋਰਿਆ। ੧੫ ਜਨਵਰੀ ਸਵੇਰੇ ਹੀ ਮਲੇਰ ਕੋਟਲੇ ਪੁਜਕੇ ਬੁੱਚੜਾਂ ਤੇ ਧਾਵਾ ਬੋਲ ਦਿਤਾ ਜਿਥੇ ਰਿਆਸਤ ਦੇ ੮ ਬੰਦੇ ਮਰੇ ਤੇ ੨੩ ਫੱਟੜ ਹੋਏ । ਸਿੰਘਾਂ ਵਿਚੋਂ ੭ ਸ਼ਹੀਦ ਹੋਏ ਤੇ ੯ ਜ਼ਖ਼ਮੀ ਹੋਏ।

ਮਿ: ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਇਹ ਖ਼ਬਰ ਸੁਣਦਿਆਂ ਹੀ ਕੂਕਿਆਂ ਨੂੰ ਤੋਪਾਂ ਨਾਲ ਉਡਾਉਣ ਦਾ ਫੈਸਲਾ ਲੈ ਲਿਆ ਜੋ ਕਿ ਨਾਭਾ, ਪਟਿਆਲਾ ਤੇ ਜੀਂਦ ਰਿਆਸਤਾਂ ਤੋਂ ਨੌ ਤੋਪਾਂ ਮੰਗਵਾਕੇ ਪੈਰੇਡ ਮੈਦਾਨ ਜਿਸਨੂੰ ਅਜਕਲ ਕੂਕਿਆਂ ਦਾ ਰੱਕੜ ਵੀ ਕਿਹਾ ਜਾਂਦਾ ਹੈ, ਵਿਚ ਗਡਵਾ ਦਿਤੀਆਂ । ੬੮ ਸਿੰਘਾਂ ਦੇ ਜਥੇ ਵਿਚ ਦੋ ਮਾਈਆਂ ਇੰਦ ਕੌਰ ਤੇ ਖੇਮ ਕੌਰ ਜਿਨ੍ਹਾਂ ਨੂੰ ਪਟਿਆਲੇ ਦੇ ਬਹਾਦਰਗੜ੍ਹ ਕਿਲੇ ਦੀ ਜੇਲ ਵਿਚ ਭੇਜ ਦਿਤਾ ਗਿਆ ਸੀ ਬਾਕੀਆਂ ੬੬ ਸਿੰਘਾਂ ਨੂੰ ੧੭ ਜਨਵਰੀ ਦੀ ਸ਼ਾਮ ਤਕ ਰੜ ਪਿੰਡ ਤੋਂ ਮਲੇਰ ਕੋਟਲੇ ਲੈ ਆਂਦਾ ਗਿਆ ।

ਸਿੰਘਾਂ ਨੂੰ ਤੋਪਾਂ ਨਾਲ ਬੰਨ ਕੇ ਉਡਾਉਣ ਦਾ ਹੁਕਮ ਮਿ: ਕਾਵਨ ਨੇ ਦੇ ਦਿਤਾ ਹੋਇਆ ਸੀ । ਪਰ ਸਿੰਘ ਸੂਰਮੇਂ ਲਾਗੇ ਹੀ ਇਕ ਛਪੜੀ ਚੋਂ ਇਸਨਾਨ ਕਰਕੇ ਤੋਪਾਂ ਸਾਹਮਣੇ ਛਾਤੀਆਂ ਤਾਣ ਕੇ ਜਾ ਖਲੋਂਦੇ। ੭ ਤੋਪਾਂ ਚਲਦੀਆਂ ਤੇ ੭ ਸਿੰਘ ਫੀਤਾ-ਫੀਤਾ ਹੋ ਉਡਦੇ ਗਏ । ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ਼ ਮਲੇਰ ਕੋਟਲੇ ਦੇ ਸਾਕੇ ਦੀ ਅੱਖੀਂ ਵੇਖੇ ਇਸ ਨਰਸੰਘਾਰ ਵਿਚ ਕੂਕਾ ਬਲੀਦਾਨ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ :

ਉਨ ਹਿਤ ਹੁਕਮ ਅੰਗਰੇਜੀ ਆਯੋ ।
ਇਨ ਕੋ ਤੋਪਨ ਸੰਗ ਉਡਾਯੋ ।
ਜਬ ਇਹੁ ਹੁਕਮ ਉਨੇ ਸੁਨ ਪਾਯੋ ।
ਖੁਸ਼ੀ ਭਏ ਅਤਿ ਹੀਯ ਹੁਲ ਸਾਯੋ ।
ਮੁਖ ਪਰ ਲਾਲੀ ਚੜੀ ਬਧੇਰੇ ।
ਗਾਵਤ ਗੁਰ ਕੇ ਸ਼ਬਦ ਉਚੇਰੇ ।
ਦੀਵੇ ਪਰ ਜਿਉਂ ਆਏ ਪਤੰਗੇ ।
ਤਯੋਂ ਤੋਪਨ ਦਿਸ ਜਾਇ ਨਿਸੰਗੇ ।
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ ।
ਜ਼ਰਾ ਨ ਕੀਨੇ ਪ੍ਰਾਨ ਪਿਆਰੇ ।
ਇਹ ਹਮਨੇ ਖੁਦ ਨੈਨ ਨਿਹਾਰੇ ।
ਰਹੇ ਹੈਰਾਨ ਤਿਮੇ ਪਿਖ ਸਾਰੇ ।

ਕੂਕਿਆਂ ਨੇ ਦੇਸ਼ ਦੀ ਸੁਤੰਤਰਤਾ ਹਿਤ ਜਿੰਨੀਆਂ ਜਿਸ ਭਾਵਨਾ ਨਾਲ ਆਪਣੀਆਂ ਜਾਨਾਂ ਦੀਆਂ ਅਹੂ-ਤੀਆਂ ਪਾਈਆਂ ਦੇਸ਼ ਦੇ ਇਤਿਹਾਸ ਵਿਚੋਂ ਮਿਸਾਲ ਲੱਭਣੀ ਮੁਸ਼ਕਲ ਹੀ ਹੈ । ੧੭ ਜਨਵਰੀ ੧੮੭੨ ਨੂੰ ੪੯ ਸਿੰਘ ਤੋਪਾਂ ਨਾਲ ਤੇ ਇਕ ਬਾਲਕ ਸ਼ਹੀਦ ਬਿਸ਼ਨ ਸਿੰਘ ਉਮਰ ੧੨ ਸਾਲ ਜੋ ਕਿ ਤਲਵਾਰ ਨਾਲ ਸ਼ਹੀਦ ਹੋਇਆ । ੧੮ ਜਨਵਰੀ ੧੮੭੨ ਦੀ ਸਵੇਰ ਨੂੰ ਬਾਕੀ ਰਹਿੰਦੇ ੧੬ ਸਿੰਘ ਵੀ ਤੋਪਾਂ ਨਾਲ ਉਡਾਏ ਗਏ ।

ਦੀਨ, ਦੁਖੀ ਦੀ ਰਖਿਆ ਅਤੇ ਸਤਿ ਧਰਮ ਦੇ ਪ੍ਰਕਾਸ਼ ਲਈ ਸਿਰ ਤੇ ਆ ਬਣੀ ਭੀੜ ਦਾ ਡੱਟ ਕੇ ਮੁਕਾਬਲਾ ਕਰਨਾ ਤੇ ਪੈਰ ਪਿਛੇ ਵੱਲ ਨਾ ਪੁਟਣਾ, ਸਿਰੜ ਨਹੀਂ ਛਡਣਾ ਹੀ ਸੂਰਮੇ ਸਿੰਘਾਂ ਦਾ ਕਰਤਵ ਹੈ ।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।
ਪੁਰਜ਼ਾ ਪੁਰਜ਼ਾ ਕਟਿ ਮਰੇ ਕਬਹੂੰ ਨ ਛਾਡੇ ਖੇਤ।

---

## ਰੁਬਾਈ

ਰੰਗ ਬਿਰੰਗੀ ਸਾੜ੍ਹੀ ਪਾ ਕੇ,
ਰੁਤ ਬਸੰਤ ਹੈ ਆਈ ।
ਹਰ ਪਤ ਡਾਲੀ ਜੀਵ ਜੰਤ 'ਤੇ,
ਜੋਬਨ ਨਵਾਂ ਲਿਆਈ ।
ਰੁੱਤਾਂ ਵਿਚੋਂ ਰੁਤ ਅਨੋਖੀ,
ਜਿਸਨੇ ਸਭ ਨੂੰ ਮੋਹਿਆ ;
ਪਰ ਉਸ ਚੀਨੀ ਵਾਲੇ ਬਾਝੋਂ,
'ਗੁਰਦੀਪ' ਦੇ ਮਨ ਨ ਭਾਈ ।

ਗੁਰਦੀਪ ਸਿੰਘ ਨਾਮਧਾਰੀ
(ਸੰਤ ਨਗਰ)

# ਜੱਟੀਏ ਜਿੰਨਾਂ ਨੂੰ ਏਨਾਂ ਹਥਾਂ ਦੀਆਂ....

-ਆਤਮਾ ਸਿੰਘ ਜੌਹਲ

ਏਹ ਜੱਟੀ ਪਿੰਡ ਘੜਕਾ ਚੰਬਾ ਵਿਚ ਇਕ ਚੰਗੇ ਸੁਦਾਰਾਂ ਦੇ ਘਰ ਦੀ ਜੰਮਪਲ ਸੀ। ਏਨਾਂ ਦੇ ਘਰ ਵਿਚ ਸੁਦਾਰੀ ਦੇ ਹੰਕਾਰ ਕਾਰਨ ਸੂਰ ਦਾ ਮਾਸ ਰਿਝਦਾ ਹੁੰਦਾ ਸੀ। ਸ੍ਰ. ਹਰਨਾਮ ਸਿੰਘ ਜੀ ਪਧਰੀ ਵਾਲੇ (ਜੋ ਕਿ ਇਸ ਜੱਟੀ ਦੇ ਪੋਤਰੇ ਸਨ) ਦਸਦੇ ਹੁੰਦੇ ਸਨ ਕਿ ਏਹ ਜੱਟੀ ਸਾਬਤ ਸੂਰ ਦਾ ਮਾਸ ਖਾ ਜਾਂਦੀ ਹੁੰਦੀ ਸੀ। ਇਸਦਾ ਵਿਆਹ ਸ੍ਰ. ਗੁਪਾਲ ਸਿੰਘ ਜੀ ਪਧਰੀ ਜਿਲਾ ਅੰਮ੍ਰਿਤਸਰ ਨਾਲ ਹੋਇਆ। ਵਿਦਿਆ ਵਿਚ ਨਿਪੁੰਨ, ਚਾਰ ਵੇਦ ਦੀ ਵਕਤਾ ਏਹ ਜੱਟੀ ਬਹਿਸ ਕਰਨ ਲਗੀ ਵੱਡੇ ਵੱਡੇ ਪੰਡਤਾਂ ਨੂੰ ਹਾਰ ਦਾ ਮੂੰਹ ਵਿਖਾ ਦਿੰਦੀ। ਜਦੋਂ ਏਸ ਨੂੰ ਹਲਤ ਪਲਤ ਦੇ ਰਾਖੇ, ਨਾਮਧਾਰੀ ਪੰਥ ਦੇ ਸਿਰਜਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਲਗਾ ਤਾਂ ਇਸ ਦੇ ਮਨ ਅੰਦਰ ਦਰਸ਼ਨ ਦੀ ਲਾਲਸਾ ਪੈਦਾ ਹੋਈ। ਅਖੀਰ ਇਕ ਦਿਨ ਉਹ ਵੀ ਆ ਗਿਆ ਜਦੋਂ ਉਸ ਮੋਹਣੀ ਸੂਰਤ ਦੇ ਦਰਸ਼ਨ ਮਾਈ ਨੂੰ ਅੰਮ੍ਰਿਤਸਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਏਸ ਜੱਟੀ ਨੂੰ ਵਿਦਿਆ ਪੜਨ ਸਮੇਂ ਹੀ ਗੀਤਾ ਦੇ ਪਾਠ ਕਰਦਿਆਂ ਏਹ ਗਿਆਨ ਹੋਇਆ ਕਿ ਇਨਸਾਨ ਚਾਹੇ ਕਿੰਨੇ ਵੇਦ ਸਾਸਤ੍ਰ ਪੜ੍ਹ ਲਵੇ, ਜਿਤਨਾ ਜੀ ਚਾਹੇ ਨਾਮ ਜਲ ਲਵੇ, ਪਰ ਜਦ ਤਕ ਇਨਸਾਨ ਨੂੰ ਪੂਰਾ ਗੁਰੂ ਨਾ ਮਿਲੇ ਤਦ ਤਕ ਇਨਸਾਨ ਦੀ ਗਤੀ ਨਹੀਂ ਹੁੰਦੀ। ਏਹੋ ਕਾਰਨ ਸੀ ਕਿ ਇਸ ਜੱਟੀ ਨੇ ਪੂਰਨ ਗੁਰੂ ਦੀ ਖੋਜ ਕਰਦਿਆਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨ ਸਪਰਸ ਏਹ ਸਮਝਕੇ ਕੀਤੇ ਕਿ ਏਹ ਪੂਰਨ ਗੁਰੂ ਹੈ ਤੇ ਮੇਰੀ ਮਨ ਦੀ ਮੁਰਾਦ ਪੂਰੀ ਹੋ ਜਾਵੇਗੀ। ਇਸਨੇ ਕਈ ਵਾਰੀ ਸਤਿਗੁਰਾਂ ਨਾਲ ਬਹਿਸਣ ਲਗ ਪੈਣਾ, ਪਰ ਵਡੇ ਵਡੇ ਪੰਡਤਾਂ ਨੂੰ ਹਾਰ ਦੇਣ ਵਾਲੀ ਹਮੇਸ਼ਾ ਸਤਿਗੁਰਾਂ ਸੌਂਹੇ ਹਾਰ ਹੀ ਖਾਂਦੀ ਰਹੀ। ਕਹਿੰਦੇ ਹਨ ਕਿ ਜਦੋਂ ਇਸਦੇ ਕੰਨ ਵਿਚ ਸਤਿਗੁਰਾਂ ਭਜਨ ਦੀ ਦਾਤ ਅੰਮ੍ਰਿਤਸਰ ਦੇ ਦੌਰੇ ਸਮੇਂ ਬਖਸ਼ਸ਼ ਕੀਤੀ ਤਾਂ ਇਸ ਜੱਟੀ ਨੂੰ ਅੱਠ ਪਹਿਰ ਹੋਸ਼ ਨਹੀਂ ਆਈ। ਭਜਨ ਪੁਛਣ ਤੋਂ ਬਾਦ ਇਹ ਜੱਟੀ ਨਾਮਧਾਰੀ ਪੰਥ ਵਿਚ ਮਾਈ ਸਾਹਿਬੋ ਪਧਰੀ ਵਾਲੀ ਦੇ ਨਾਮ ਨਾਲ ਮਸ਼ਹੂਰ ਹੋਈ। ਮਾਈ ਨੇ ਜਦੋਂ ਕਦੇ ਸਤਿਗੁਰਾਂ ਨਾਲ ਬਚਨ ਬਲਾਸ ਕਰਨੇ ਤਾਂ ਸਚੇ ਪਾਤਸ਼ਾਹ ਕਹਿਣਾ, 'ਜਟੀਏ ਜਿੰਨਾਂ ਨੂੰ ਏਨਾ ਹੱਥਾਂ ਦੀਆਂ ਲਗ ਗਈਆਂ ਉਨ੍ਹਾਂ ਦਾ ਜਨਮ ਮਰਨ ਕਟਿਆ ਗਿਆ।' ਇਸ ਮਾਈ ਦੇ ਅੰਦਰੋਂ ਵੇਦਾਂਤਪੁਣੇ ਦਾ ਅਹੰਕਾਰ ਜਾਂਦਾ ਰਿਹਾ ਤੇ ਏਸ ਲਗਨ ਵਿਚ ਲੀਨ ਹੋ ਗਈ ਕਿ ਕਦੇ ਮੈਨੂੰ ਵੀ ਏਨਾਂ ਹਥਾਂ ਦੀਆਂ ਲਗਣਗੀਆਂ।

ਮਾਤਾ ਨੇ ਜਿਸ ਵਕਤ ਭਜਨ ਪੁਛਿਆ ਉਸ ਵਕਤ ਸ਼ਾਦੀ ਸ਼ੁਦਾ ਸੀ। ਇਕ ਵੇਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਵਰਿਆਂਹ ਪਿੰਡ ਵਿਚ ਹੋਲਾ ਹੋਇਆ। ਏਹ ਮਾਤਾ ਵੀ ਹੋਲਾ ਵੇਖਣ ਗਈ। ਜਦੋਂ ਹੋਲੇ ਦਾ ਭੋਗ ਪਿਆ ਤਾਂ ਮਾਈ ਆਪਣੀ ਧੀ ਨੂੰ ਮਿਲਣ ਵਾਸਤੇ ਕੰਗਾਂ ਨੂੰ ਚਲੀ ਗਈ। ਉਥੇ ਜਦੋਂ ਆਪਣੇ ਨਿਤਨੇਮ ਅਨੁਸਾਰ ਤੜਕੇ ਮੈਦਾਨ ਗਈ ਤਾਂ ਜਦੋਂ ਹੱਥ ਧੋਣ ਲਗੀ ਤੇ ਕੀ ਵੇਖਦੀ ਹੈ ਕਿ ਇਕ ਇਸਤ੍ਰੀ ਉਸ ਵਲ ਤੁਰੀ ਆਉਂਦੀ ਹੈ ਤੇ ਉਸਦੇ ਕੋਲ ਤਿੰਨ ਬੱਚੇ ਹਨ, ਔਣ ਵਾਲੀ ਇਸਤ੍ਰੀ ਜਦੋਂ ਮਾਈ ਦੇ ਪਾਸ ਆਈ ਤਾਂ ਉਹ ਮਾਈ ਦੇ ਵਿਚ ਪ੍ਰਵੇਸ਼ ਕਰ ਗਈ, ਤੇ ਮਾਈ ਨੂੰ ਇਸ ਤਰ੍ਹਾਂ ਲਗਾ ਜਿਸ ਤਰ੍ਹਾਂ ਉਸਦਾ ਸਰੀਰ ਕੁਝ ਭਾਰਾ ਭਾਰਾ ਜਿਹਾ ਹੋ ਗਿਆ ਹੋਵੇ। ਘਰ ਆਣਕੇ ਮਾਈ ਨੇ ਆਪਣੇ ਧੀ ਜਵਾਈ ਨਾਲ ਗਲ ਕੀਤੀ ਤਾਂ ਜਵਾਈ ਨੇ ਕਿਹਾ ਮਾਤਾ ਜੀ ਦਿਨ ਚੜ ਲੈਣ ਦਿਓ। ਜਦੋਂ ਦਿਨ ਚੜ੍ਹਿਆ ਤਾਂ ਮਾਤਾ ਦੇ ਜਵਾਈ ਨੇ ਪਿੰਡ ਵਿਚੋਂ ਹੀ ਇਕ ਮੁਸਲਮਾਨ ਮਾਂਦਰੀ ਨੂੰ ਸਦ ਲਿਆਂਦਾ, ਜਦ ਮਾਂਦਰੀ ਮਾਤਾ ਦੇ

ਸਾਹਮਣੇ ਹੋਇਆ ਤਾਂ ਮਾਤਾ ਨੇ ਮਾਂਦਰੀ ਦੇ ਮੂੰਹ ਤੇ ਐਸੀ ਚਪੇੜ ਮਾਰੀ ਕਿ ਮਾਂਦਰੀ ਬੇਹੋਸ਼ ਹੋ ਗਿਆ। ਮਾਤਾ ਦੇ ਅੰਦਰੋਂ ਆਵਾਜ਼ ਆਈ ਕਿ ਮੈਂ ਤਾਂ ਹੋਲੇ ਤੇ ਆਈ ਸਾਂ ਆਪਣੀ ਗਤੀ ਕਰਵੌਣ ਵਾਸਤੇ ਪਰ ਹੋਲੇ ਤੇ ਮੇਰੀ ਗਤੀ ਨਹੀਂ ਹੋਈ, ਹੁਣ ਮੈਂ ਮਾਈ ਕੋਲੋਂ ਆਪਣੀ ਗਤੀ ਕਰਵੌਣ ਆਈ ਹਾਂ, ਤੁਸੀਂ ਇਕੋਤਰ ਸੌ ਪਾਠ ਜਪ ਸਾਹਿਬ ਦਾ ਕਰ ਦਿਓ ਤੇ ਮੇਰੀ ਗਤੀ ਹੋ ਜਾਵੇਗੀ। ਸੋ ਏਸੇ ਤਰ੍ਹਾਂ ਹੀ ਕੀਤਾ ਗਿਆ, ਜਦੋਂ ਇਕੋਤਰ ਸੌ ਪਾਠ ਪੂਰਾ ਹੋ ਗਿਆ ਤਾਂ ਵਿਚਲੀ ਚੀਜ਼ ਦੀ ਕਲਿਆਣ ਹੋ ਗਈ ਤੇ ਮਾਈ ਦਾ ਵੀ ਸਰੀਰ ਹੌਲਾ ਫੁਲ ਹੋ ਗਿਆ।

ਇਕ ਵਾਰੀ ਜਦੋਂ ਜਗਤ ਦੇ ਤਾਰਨਹਾਰ ਸਤਿਗੁਰੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹਰਦੁਆਰ ਜਾਣ ਦੀ ਤਿਆਰੀ ਕੀਤੀ ਤਾਂ ਮਾਈ ਸਾਹਬ ਕੌਰ ਵੀ ਨਾਲ ਗਈ।

ਭੀਮ ਗੋਡੇ ਤੋਂ ਕੁਝ ਦੂਰ, ਆਮ ਦੁਨੀਆਂ ਦੇ ਰੌਲੇ ਗੌਲੇ ਤੋਂ ਪਾਸੇ ਇਕ ਅੱਦੁਤੀ ਨਜ਼ਾਰਾ ਬਣਿਆ ਹੋਇਆ ਸੀ, ਸਤਿਗੁਰੂ ਜੀ ਦੇਵਤਿਆਂ ਦੀ ਸਭਾ ਵਿਚ ਸ਼ਸ਼ੋਭਤ ਸਨ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਇਸ ਦਰਬਾਰ ਵਿਚੋਂ ਅਜ ਇਕ ਸ਼ਖ਼ਸੀਅਤ ਦੀ ਘਾਟ ਮਹਿਸੂਸ ਹੋ ਰਹੀ ਸੀ ਤੇ ਉਹ ਸੀ ਮਾਈ ਸਾਹਬ ਕੌਰ, ਜੋ ਆਪਣੇ ਪੁਤ੍ਰ ਨੂੰ ਨਾਲ ਲੈਕੇ ਏਸ ਇੰਦ੍ਰਾ ਪੁਰੀ ਤੋਂ ਦੂਰ ਝਾੜੀਆਂ ਵਿਚ ਲੁਕੀ ਹੋਈ ਸੀ। ਜਦੋਂ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਸਾਹਿਬਾਂ ਫਰਮਾਇਆ ਕਿ ਲਕੜੀਆਂ ਦੀ ਚਿਤਾ ਤਿਆਰ ਕਰੋ, ਤੇ ਨਾਲ ਏਹ ਪ੍ਰਸ਼ਨ ਕੀਤਾ ਕਿ ਜੱਟੀ ਕਿਥੇ ਹੈ ? ਤਾਂ ਸੰਗਤ ਨੇ ਕਿਹਾ ਜੀ ਪਾਤਸ਼ਾਹੋ ਪਤਾ ਨਹੀਂ ਕਿਥੇ ਗਈ ਹੈ ? ਫੇਰ ਸਚੇ ਪਾਤਸ਼ਾਹ ਜੀ ਇਕ ਸਿਖ ਜਿਸਦਾ ਨਾਮ ਚੈਨ ਸਿੰਘ ਸੀ, ਨੂੰ ਹੁਕਮ ਕੀਤਾ ਕਿ ਜਾਓ ਜਟੀ ਨੂੰ ਲਭਕੇ ਲਿਆਓ ਤੇ ਬਚਨ ਕੀਤਾ—

"ਮੋਹ ਨੇ ਘੇਰ ਲਈ ਹੈ। ਤਤ ਤ੍ਵੰ ਮਸੀ ਅਹੰ— ਬ੍ਰਹਮਾਸਮੀ, ਦੀਆਂ ਡੀਂਗਾਂ ਮਾਰਨ ਵਾਲੀ ਸੰਸਾਰ ਨਾਸ ਰੂਪ ਹੈ, ਦੁਨੀਆਂ ਮਿਥਿਆ ਹੈ। ਆਤਮਾ ਸੱਤਯ ਹੈ ਦੇ ਸੋਹਲੇ ਗਾਣ ਵਾਲੀ ਚੁੰਝ ਗਿਆਨਣ ਮੌਤੋਂ ਡਰਦੀ ਲੁਕੀ ਬੈਠੀ ਹੈ। ਪੁਤ ਦਾ ਮੂੰਹ ਵੇਖ ਵੇਖ ਕੀਰਨੀ ਪਾਈ ਪਾਂਦੀ ਹੈ, ਜਾਓ ਜਾਕੇ ਲੱਭ ਕੇ ਲਿਆਓ। ਅਜ ਜੱਟੀ ਨੂੰ ਤੇ ਉਸਦੇ ਪੁਤ੍ਰ ਨੂੰ ਸ਼ਹੀਦੀ ਮੁਰਾਤਬਾ ਬਖਸ਼ਾਂਗੇ।"

(ਬਸੰਤ ਨੰ. ੧੯੮੯)

ਏਧਰ ਏਹ ਹੁਕਮ ਹੋ ਗਿਆ, ਓਧਰ ਮਾਈ ਭੀਮ ਗੋਡੇ ਤੋਂ ਦੋ ਕੁ ਮੀਲ ਦੀ ਦੂਰੀ ਤੇ ਬੈਠੀ ਆਪਣੇ ਦਿਲ ਦੀ ਤਾਣੀ ਉਧੇੜ ਬੁਣਨ ਵਿਚ ਰੁਝੀ ਹੈ। ਕਦੇ ਤਾਂ ਕਹਿੰਦੀ ਹੈ ਕਿ ਹਾਏ ਮੈਨੂੰ ਤੇ ਮੇਰੇ ਪੁਤ ਨੂੰ ਜੀਉਂਦਿਆਂ ਨੂੰ ਹੀ ਸਾੜ ਦੇਣਗੇ, ਕੀ ਮੈਂ ਆਪਣੇ ਪੁਤ ਨੂੰ ਗੋਦੀ ਵਿਚ ਲੈਕੇ ਚਿਖਾ ਵਿਚ ਬੈਠਾਂਗੀ ? ਨਹੀਂ ਨਹੀਂ ਮੈਂ ਤਾਂ ਕੀ ਏਹ ਕੰਮ ਤਾਂ ਇਕ ਡਾਇਣ ਮਾਂ ਵੀ ਨਹੀਂ ਕਰ ਸਕਦੀ ! ਕਦੇ ਗੰਗਾ ਮਾਤਾ ਪਾਸੋਂ ਮੰਗ ਕਰਦੀ ਹੈ ਕਿ ਹੇ ! ਗੰਗਾ ਮਾਤਾ ਮੈਨੂੰ ਬਲ ਦੇਹ ਤੇ ਮੈਨੂੰ ਆਪਣੀ ਗੋਦ ਵਿਚ ਸਮਾ ਲੈ, ਪਰ ਉਸੇ ਪਲ ਹੀ ਏਹ ਕਹਿਣ ਲਗ ਪੈਂਦੀ ਹੈ ਕਿ ਨਹੀਂ ਮੈਂ ਇਸ ਤਰ੍ਹਾਂ ਵੀ ਨਹੀਂ ਮਰਾਂਗੀ, ਇਸ ਨਾਲੋਂ ਤਾਂ ਚਿਖਾ ਵਿਚ ਸੜਕੇ ਮਰਨ ਵਾਲੀ ਮੌਤ ਚੰਗੀ ਹੈ। ਪਰ ਮੈਨੂੰ ਪਤਾ ਨਹੀਂ ਉਸਤੋਂ ਕਿਉਂ ਡਰ ਲਗ ਰਿਹਾ ਹੈ। ਆਪਣੇ ਮਨ ਵਿਚ ਹੀ ਵਿਚਾਰਦੀ ਹੈ ਕਿ ਉਹ ਰਜ਼ਾ ਦੇ ਮਾਲਕ ਹਨ ਜੋ ਚਾਹੁਣ ਕਰ ਸਕਦੇ ਹਨ, ਅਜੇ ਕਲ ਦੀ ਗਲ ਹੈ ਕਿ ਜਦੋਂ ਬਾਬਾ ਨੈਣਾ ਸਿੰਘ ਦੀ ਲਤ ਤੇ ਕੁਹਾੜਾ ਮਾਰਿਆ ਸੀ ਤੇ ਉਹ ਚਾਰ ਕੋਹ ਪੈਂਡਾ ਤੁਰ ਕੇ ਆ ਗਿਆ ਸੀ ਤੇ ਜਦੋਂ ਸਤਿਗੁਰਾਂ ਪਟੀ ਖੋਹਲੀ ਸੀ ਤਾਂ ਬਾਬੇ ਦੀ ਲਤ ਏਸ ਤਰ੍ਹਾਂ ਸੀ ਜਿਸ ਤਰ੍ਹਾਂ ਏਥੇ ਕੁਝ ਵੱਜਾ ਹੀ ਨਹੀਂ ਹੁੰਦਾ। ਕੀ ਪਤਾ ਮੈਨੂੰ ਵੀ ਉਸ ਵਾਂਗ ਰਖ ਲਵੇ। ਮਾਈ ਦੇ ਕੰਨਾਂ ਵਿਚ ਮੁੜ ਮੁੜ ਏਹ ਸ਼ਬਦ ਗੂੰਜ ਰਹੇ ਸਨ ਕਿ —

ਜਟੀਏ ਜਿਨਾਂ ਨੂੰ ਏਨਾਂ ਹਥਾਂ ਦੀਆਂ ਲਗ ਗਈਆਂ ਉਨਾਂ ਦਾ ਜੰਮਣ ਮਰਨ ਕਟਿਆ ਗਿਆ। ਜਟੀਏ ਕਲ ਨੂੰ ਤੈਨੂੰ ਤੇ ਤੇਰੇ ਪੁਤ੍ਰ ਨੂੰ ਸ਼ਹੀਦੀ ਮੁਰਾਤਬਾ ਬਖਸ਼ਾਂਗੇ।

ਤੇ ਕਹਿਣ ਲਗੀ —

"ਮੈਂ ਕਿਹਾ ਕਰਦੀ ਸਾਂ ਕਿ ਕਦੀ ਮੈਨੂੰ ਵੀ ਉਹ ਹਥ ਲਗਣਗੇ ਜੇਹੜੇ ਜੰਮਣਾਂ ਮਰਨਾ ਕਟ ਦਿੰਦੇ ਹਨ।

ਅਜ ਜਦੋਂ ਮੇਰੀ ਵਾਰੀ ਆਈ ਹੈ ਤਾਂ ਮੈਂ ਲੁਕਕੇ ਬੈਠ ਰਹੀ ਹਾਂ।''

ਏਹੋ ਜੇਹੀਆਂ ਮਨ ਵਿਚ ਵਿਚਾਰਾਂ ਕਰ ਰਹੀ ਹੈ, ਕਦੇ ਢਾਹ ਦੇਂਦੀ ਤੇ ਕਦੇ ਫੇਰ ਉਸਾਰ ਦੇਂਦੀ ਹੈ ਤੇ ਕਹਿੰਦੀ ਹੈ –

ਕਰਮ ਰੇਖ ਪਾਂਡਵ ਬਨ ਆਏ।
ਕਰਮ ਰੇਖ ਰਘੁਪਤ ਫਲ ਖਾਏ।
ਕਰਮ ਰੇਖ ਬਾਵਨ ਬਲਿ ਛਲਿਓ।
ਕਰਮ ਰੇਖ ਹਰਿ ਚੰਦ ਜਲ ਭਰਿਓ।
ਏਤੇ ਲਛਨ ਕਰਮ ਕੇ,
ਕੋਟਿ ਕਰਾਵੈ ਭੇਖ।
ਕਹੋ ਆਲਿਮ ਕੈਸੇ ਮਿਟੈ,
ਕਠਿਨ ਕਰਮ ਕੀ ਰੇਖ।

ਕਹਿੰਦੀ ਹੈ ਜਦੋਂ ਏਡੇ ਵਡੇ ਵਡਿਆਂ ਤੋਂ ਕਰਮ ਨਹੀਂ ਟਲ ਸਕੇ ਫੇਰ ਹੁਣ ਮੈਂ ਭਜ ਵੀ ਜਾਵਾਂ ਤਾਂ ਕੀ ਪਤਾ ਕਲ ਨੂੰ ਫੇਰ ਕਿਤੇ ਅਗ ਵਿਚ ਪੈ ਕੇ ਹੀ ਨਾ ਮੌਤ ਹੋ ਜਾਵੇ। ਭਜ ਕੇ ਬੇਮੁਖ ਹੋਵਾਂ ਤੇ ਬਚਾਂ ਵੀ ਨਾਂ। ਇਸ ਵਾਸਤੇ ਮਨਾਂ ਕੂੜਾ ਮੋਹ ਛਡ ਤੇ ਗੁਰੂ ਸ਼ਰਨ ਪ੍ਰਾਪਤ ਕਰ, ਤੂੰ ਕਈ ਵਾਰੀ ਤਾਂ ਪੜ੍ਹ ਚੁੱਕਾ ਹੈਂ ਕਿ ਏਹ ਦੁਨੀਆਂ ਨਾਸਵਾਨ ਹੈ, ਤੇ ਫੇਰ ਏਹ ਨਾਸਵਾਨ ਮੋਹ, ਏਹ ਕਿਉਂ ? ਜਦੋਂ ਕਿ –

ਹੈ ਬਾਦਸ਼ਾਹੇ ਮੁਲਕ,
ਕਿ ਦਰਵੇਸ਼ੇ ਬੇ ਨਵਾ।
ਜ਼ਰਦਾਰ ਹੈ ਅਮੀਰ,
ਕਿ ਮੁਹਤਾਜ਼ ਹੈ ਗਦਾ।
ਯਕਸਾਂ ਹੈ ਅੰਬੀਆ,
ਇਸੇ ਯਕਸਾਂ ਹੈ ਔਲੀਆ।
ਕੋਈ ਅਰਿਸ਼ੀ ਬਚਾ ਹੈ,
ਨ ਕੋਈ ਮੁਨ ਬਚਾ।
ਇਸਕੀ ਸਲਾਏ ਆਮ,
ਯਹ ਨਜਦੀਕੋ ਦੂਰ ਹੈ।
ਆਯਾ ਹੈ ਜੋ ਯਹਾਂ,
ਉਸੇ ਜਾਨਾ ਜਰੂਰ ਹੈ।

ਤੇ ਫਿਰ –

ਕਿਤਨੇ ਮੁਫਲਿਸ ਹੋ ਗਏ,
ਕਿਤਨੇ ਤਵੰਗਰ ਹੋ ਗਏ।
ਖਾਕ ਮੇਂ ਜਬ ਮਿਲ ਗਏ,
ਦੋਨੋਂ ਬਰਾਬਰ ਹੋ ਗਏ।
ਤੇ ਏਸ ਤਰ੍ਹਾਂ ਵੀ ਆਖਿਆ –
ਜਿਨਕੀ ਨੌਬਤ ਸਦਾ ਸੇ,
ਗੂੰਜਤੇ ਥੇ ਆਸਮਾਂ।
ਚੁਪ ਪੜੇ ਹੈਂ ਕਬਰ ਮੇਂ,
ਅਬ ਹੂੰ ਨ ਹਾਂ ਕੁਛ ਭੀ ਨਹੀਂ।
ਜਿਨਕੇ ਮਹਿਲੋਂ ਮੇਂ,
ਹਜ਼ਾਰੋਂ ਰੰਗ ਕੇ ਫਾਨੂਸ ਥੇ।
ਝਾੜ ਹੈਂ ਉਨਕੀ ਕਬਰ ਪਰ,
ਨਸ਼ਾਂ ਕੁਛ ਭੀ ਨਹੀਂ।

ਬਸ, ਏਹੀ ਤਾਂ ਜੀਵਨ ਹੈ। ਹਰ ਇਕ ਨੇ ਆਪਣੀ ਆਪਣੀ ਵਾਰੀ ਚਲੇ ਜਾਣਾਂ ਹੈ, ਇਸਤੋਂ ਕੋਈ ਵੀ ਨਹੀਂ ਬਚ ਸਕਿਆ। ਤਾਂ ਤੇ ਹੇ ਮਨ ਉਠ ਤੇ ਆਪਣੇ ਸਤਿਗੁਰੂ ਦੀ ਸ਼ਰਨ ਗ੍ਰਹਿਣ ਕਰ। ਜਿਸ ਤਰਾਂ ਪਪੀਹੇ ਨੂੰ ਸ੍ਵਾਂਤ ਬੂੰਦ ਮਿਲਨ ਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ ਐਵੇਂ ਨਹੀਂ। ਤੇਰੇ ਨਾਲੋਂ ਤਾਂ ਉਹ ਪੰਛੀ (ਪਪੀਹਾ) ਚੰਗਾ ਜੋ ਗੁਲਚੀ ਦਾ ਮਾਰਿਆ ਹੋਇਆ ਤੜਫੜਾਂਦਾ ਗੰਗਾ ਵਿਚ ਆ ਡਿਗਾ ਤੇ ਡਿਗਣ ਸਮੇਂ ਆਪਣੀ ਚੁੰਝ ਬੰਦ ਕਰ ਲਈ ਕਿ ਕਿਤੇ ਮੇਰੇ ਮੂੰਹ ਵਿਚ ਗੰਗਾ ਦਾ ਜਲ ਨਾ ਪੈ ਜਾਵੇ, ਕਿਉਂਕਿ ਉਸਦੀ ਸ੍ਵਾਂਤ ਬੂੰਦ ਨਾਲ ਹੀ ਪ੍ਰੀਤੀ ਹੈ –

ਪਪੀਹਾ ਕਾ ਪਰਨ ਦੇਖ,
ਧੀਰਜ ਰਹੈ ਨ ਰੰਚ।
ਮਰਤੇ ਦਮ ਜਲ ਮੇ ਪੜਾ,
ਤਊ ਨ ਬੋਰੀ ਚੰਜ।
ਵਯਾਧਾ ਵਧੋ ਪਪੀਹਰਾ,
ਪਰੋ ਗੰਗ ਜਲ ਜਾਯ।
ਚੂੰਚ ਮੁੰਦਿ ਪੀਵੈ ਨਹੀਂ,

ਧਿਗ ਪਿਯ, ਮੋ ਪ੍ਰਣ ਜਾਯ ।

ਅਜੇ ਆਪਣੇ ਮਨ ਵਿਚ ਇਸ ਤਰ੍ਹਾਂ ਦੀਆਂ ਗਿਟੀਆਂ ਗਿਣ ਰਹੀ ਸੀ ਕਿ ਏਨੇ ਨੂੰ ਚੈਨ ਸਿੰਘ ਨੇ ਆਣ ਆਖਿਆ "ਬੀਬੀ ਜੀ ਸਤਿ ਸ੍ਰੀ ਅਕਾਲ ।"

ਜਿਸ ਤਰ੍ਹਾਂ ਕਿਸੇ ਨੂੰ ਸੁਪਨੇ ਵਿਚੋਂ ਜਾਗ ਆ ਜਾਂਦੀ ਹੈ ਤੇ ਉਹ ਹੈਰਾਨ ਹੋਇਆ ਉਸ ਸੁਪਨੇ ਨੂੰ ਸੋਚਣ ਦੀ ਕੋਸ਼ਿਸ਼ ਕਰਦਾ ਹੈ, ਏਹੋ ਦਸ਼ਾ ਮਾਤਾ ਦੀ ਸਤਿ ਸ੍ਰੀ ਅਕਾਲ ਸੁਣਕੇ ਹੋ ਗਈ ਤੇ ਤ੍ਰਬਕ ਕੇ ਪੁਛਣ ਲਗੀ ਆਉ ਵੀਰ ਜੀ ਸਤਿ ਸ੍ਰੀ ਅਕਾਲ । ਤੇ ਆਖਿਆ ਆਓ ਕਿਵੇਂ ਆਏ ਹੋ, ਕੋਈ ਜ਼ਰੂਰੀ ਕੰਮ ਸੀ ਮੇਰੇ ਨਾਲ । ਤਾਂ ਚੈਨ ਸਿੰਘ ਨੇ ਕਿਹਾ ਬੀਬੀ ਜੀ ਮੈਨੂੰ ਤੇ ਕੋਈ ਕੰਮ ਨਹੀਂ ਤੁਹਾਨੂੰ ਸਚੇ ਪਾਤਸ਼ਾਹ ਯਾਦ ਕੀਤਾ ਹੈ ।

ਏਹ ਸੁਣਦਿਆਂ ਸਾਰ ਬੀਬੀ ਦੇ ਨੇਤ੍ਰਾਂ ਵਿਚੋਂ ਜਲ ਆ ਗਿਆ ਤੇ ਆਖਣ ਲਗੀ ਮੈਨੂੰ ਅਭਾਗਣ ਕਰਮਾਂ ਦੀ ਮਾਰੀ ਨੂੰ ਯਾਦ ਕਰ ਰਹੇ ਹਨ । ਮੈਂ ਤਰ ਗਈ, ਮੇਰੇ ਧੰਨ ਭਾਗ ਹਨ ਜੋ ਮੈਨੂੰ ਸਤਿਗੁਰਾਂ ਯਾਦ ਕੀਤਾ ਹੈ । ਪਰ ਚੈਨ ਸਿੰਘ ਨੇ ਮਾਈ ਦਾ ਸਿਦਕ ਪ੍ਰਖਣ ਵਾਸਤੇ ਕਿਹਾ ਕਿ –ਬੀਬੀ ਜੀ ਚੰਗੀ ਗਲ ਹੈ ਜੇ ਤੁਸੀਂ ਅਜ ਸਤਿਗੁਰਾਂ ਦੀ ਹਜ਼ੂਰੀ ਵਿਚ ਨਾ ਜਾਵੋ। ਉਹ ਅਜ ਕਲ ਮਸਤਾਨੀ ਦਸ਼ਾ ਵਿਚ ਹਨ ਤੇ ਜੋ ਚਾਹੁਣ ਕਰ ਛਡਦੇ ਹਨ, ਕਿਤੇ ਉਹ ਨਾ ਹੋਵੇ ਕਿ ਤੁਹਾਨੂੰ ਤੇ ਤੁਹਾਡੇ ਪੁੱਤ੍ਰ ਨੂੰ ਕੋਈ ਕਸ਼ਟ ਪੁਜੇ । ਚੰਗਾ ਤਾਂ ਏਹ ਹੈ ਕਿ ਤੁਸੀਂ ਏਥੋਂ ਬਚ ਨਿਕਲੋ ਤੇ ਨਿਰਮਲਿਆਂ ਦੇ ਡੇਰੇ ਚਲੇ ਜਾਵੋ । ਕਲ ਪਰਸੋਂ ਤਕ ਆ ਜਾਣਾ । ਹੋ ਸਕਦਾ ਹੈ ਓਦੋਂ ਤਕ ਸਤਿਗੁਰਾਂ ਦੀ ਰਜਾ ਕੁਝ ਹੋਰ ਹੋ ਜਾਵੇ ।

ਏਹ ਗਲ ਸੁਣਕੇ ਮਾਈ ਕਹਿਣ ਲਗੀ ਨਾ ਵੇ ਵੀਰਾ ਮੈਨੂੰ ਪੁਠੀ ਮਤ ਨਾ ਦੇਹ, ਮੈਂ ਤਾਂ ਅਗੇ ਹੀ ਕਰਮਾਂ ਨੂੰ ਝੂਰ ਰਹੀ ਹਾਂ ਤੂੰ ਮੈਨੂੰ ਹੌਂਸਲਾ ਦੇਣ ਦੀ ਬਜਾਏ ਸਗੋਂ ਏਹ ਕਹਿੰਦਾ ਹੈਂ ਕਿ ਕਿਤੇ ਜਾ ਕੇ ਲੁਕ ਜਾ । ਮੈਂ ਨਹੀਂ ਹੁਣ ਲੁਕਣਾ, ਸਤਿਗੁਰ ਦੇ ਸਨਮੁਖ ਹੀ ਜਾਵਾਂਗੀ । ਜੇਹੜੇ ਮਰਨ ਤੋਂ ਡਰ ਗਏ ਉਨ੍ਹਾਂ ਪ੍ਰੇਮੀ ਕੀ ਅਖਵਾਣਾ ਹੋਯਾ। ਜੇ ਮੇਰੀ ਅਜ ਪ੍ਰੀਖਯਾ ਕਰਕੇ ਹੀ ਰਾਜੀ ਹੈ ਤਾਂ ਬੜੀ ਖੁਸ਼ੀ ਦੀ ਗਲ ਹੈ । ਕਿਉਂਕਿ–

ਸਿਰ ਲਹੂ ਦੀ ਤੂੰਬੜੀ,
ਹਰਿ ਹੀਰੇ ਕੀ ਖਾਨ ।
ਜੇ ਸਿਰ ਦਿਤਿਆਂ ਹਰਿ ਮਿਲੇ,
ਤਾਂ ਵੀ ਸਸਤਾ ਜਾਨ ।
ਵੀਰ ਜੀ !... ... ...
ਜਬ ਲਗ ਮਰਨੇ ਸੇ ਡਰੈ,
ਤਬ ਲਗਿ ਜੀਨਾ ਨਾਂਹਿ।
ਬੜੀ ਦੂਰ ਹੈ ਪ੍ਰੇਮ ਘਰ,
ਸਮਝ ਲੇਹੁ ਮਨ ਮਾਂਹਿ।

ਵੀਰ ਤੂੰ ਤੇ ਮੈਨੂੰ ਹੌਂਸਲਾ ਦੇਣਾ ਸੀ ਤੇ ਮੈਨੂੰ ਡੁਬਦੀ ਨੂੰ ਬੰਨੇ ਲਾਣਾ ਸੀ ਪਰ ਤੂੰ ਤੇ ਮੈਨੂੰ ਸਗੋਂ ਡੂੰਘੇ ਸਮੁੰਦਰ ਵਿਚ ਧੱਕਾ ਦੇਣ ਲਗਾ ਹੈਂ । ਜੇ ਉਹ ਸਿਰ ਦਿਤਿਆਂ ਹੀ ਮੇਰੇ ਤੇ ਰਾਜੀ ਹੋ ਜਾਵੇ ਤਾਂ ਇਸਤੋਂ ਸਸਤਾ ਸੌਦਾ ਹੋਰ ਕੀ ਹੋ ਸਕਦਾ ਹੈ । ਕਿਉਂਕਿ –

ਜਬ ਸੇ ਸੁਨਾ ਹੈ,
ਮਰਨੇ ਕਾ ਨਾਮ ਜਿੰਦਗੀ ਹੈ।
ਸਰ ਪੇ ਕੱਫਨ ਲਪੇਟੇ,
ਕਾਤਿਲ ਕੋ ਢੂੰਡਤੇ ਹੈਂ।

ਜਿਸ ਇਨਸਾਨ ਨੇ ਜਾਨ ਨੂੰ ਪਿਆਰੀ ਕੀਤਾ ਹੋਵੇ ਤੇ ਮੌਤ ਤੋਂ ਡਰਦਾ ਹੋਵੇ ਉਹ ਆਸ਼ਕ ਨਹੀਂ ਅਖਵਾ ਸਕਦਾ । ਜੇਹੜੇ ਸਚੇ ਆਸ਼ਕ ਹਨ ਉਨ੍ਹਾਂ ਨੂੰ ਏਨਾਂ ਗਲਾਂ ਦੀ ਕੋਈ ਪ੍ਰਵਾਹ ਨਹੀਂ ਉਹ ਤਾਂ ਮੌਤ ਨੂੰ ਹਾਸੀ ਕਰਦੇ ਹਨ । ਝੂਠੀ ਆਸ਼ਕੀ ਦੀ ਬਾਬਤ ਤਾਂ ਇਸ ਤਰ੍ਹਾਂ ਲਿਖਿਆ ਹੈ –

ਝੂਠ ਆਸ਼ਕੀ ਕਰਹਿੰ,
ਮੁਲਕ ਮੈ ਜੂਤੇ ਖਾਹੀ ।
ਸਹਜਿ ਆਸ਼ਕੀ ਨਾਂਹਿ,
ਖਾਂਡ ਖਾਂਨੇ ਕੀ ਨਾਂਹੀ ।
ਜੀਤੇ ਜੀ ਮਰ ਜਾਇ,
ਕਰੈ ਨ ਤਨ ਕੀ ਆਸਾ ।
ਆਸ਼ਕ ਦਾ ਦਿਨ ਰਾਤ,
ਰਹੈ ਸੂਲੀ ਪਰ ਵਾਸਾ।

ਮਾਨ ਬੜਾਈ ਖੋਇ,
ਨੀਂਦ ਭਰ ਨਾਂਹੀ ਸੋਨਾ।
ਤਿਲ ਭਰ ਰਕਤ ਨ ਮਾਸ,
ਨਹੀਂ ਆਸ਼ਕ ਕੋ ਰੋਨਾ।
ਬੇਵਕੂਫ ਪਲਟੂ ਵਹੈ,
ਆਸ਼ਕ ਹੋਨੇ ਜਾਂਹਿ।
ਸੀਸ ਉਤਾਰੈ ਹਾਥ ਸੇ,
ਸਹਜ ਆਸ਼ਕੀ ਨਾਹਿ।

ਇੰਝ ਭਾਈ ਚੈਨ ਸਿੰਘ ਨਾਲ ਗਲਾਂ ਕਰਦੀ ਹੋਈ ਸਤਿਗੁਰਾਂ ਦੇ ਚਰਨਾਂ ਵਿਚ ਜਾ ਹਾਜ਼ਰ ਹੋਣ ਵਾਸਤੇ ਤੁਰੀ ਆ ਰਹੀ ਹੈ ਤੇ ਪ੍ਰੇਮ ਦੇ ਆਂਸੂ ਵਹਾਂਦੀ ਹੋਈ ਏਹ ਗਾ ਰਹੀ ਹੈ —

ਕੋਊ ਕਹੋ ਕੁਲਟਾ,
ਕੁਲੀਨ ਅਕੁਲੀਨ ਕਹੋ,
ਕੋਊ ਰੰਕਿਨਿ ਕਲੰਕਿਨਿ ਕਨਾਰੀ ਹੌਂ।
ਕੈਸੇ ਪ੍ਰਲੋਕ ਨਰ ਲੋਕ ਵਰ ਲੋਕਨ ਮੇਂ,
ਲੀਨੀ ਮੈਂ ਅਲੀਕ ਲੋਕ
ਲੀਕਨ ਤੇ ਨਯਾਰੀ ਹੌਂ।
ਤਨ ਜਾਇ, ਮਨ ਜਾਇ,
ਦੇਵ ਗੁਰੂ ਜਨ ਜਾਇ,
ਜੀਵ ਕਿਉਂ ਨ ਜਾਇ
ਟੇਰ ਟਰਤਿ ਨ ਟਾਰੀ ਹੌਂ।
ਬਿੰਦ੍ਰਾ ਬਨਵਾਰੀ,
ਬਨਵਾਰੀ ਕੇ ਮੁਕਟ ਪਰ,
ਪੀਤ ਪਟਵਾਰੀ ਵਹਿ
ਮੂਰਤੀ ਪੈਂ ਵਾਰੀ ਹੌਂ।

ਏਹ ਕੁਝ ਕਹਿੰਦੀ ਹੋਈ ਤੁਰ ਪਈ ਤੇ ਚੈਨ ਸਿੰਘ ਨੂੰ ਆਖਿਆ ਵੀਰਾ ਹੁਣ ਨਹੀਂ ਮੈਂ ਕਿਤੇ ਵੀ ਜਾਣਾ, ਹੁਣ ਮੈਨੂੰ ਕੋਈ ਵੀ ਸ਼ਕਤੀ ਆਣਕੇ ਰੋਕ ਨਹੀਂ ਸਕਦੀ, ਤੂੰ ਮੈਨੂੰ ਪੁਠੇ ਪਾਸੇ ਨਾ ਲਾ ਤੇ ਉਠ ਮੇਰੇ ਨਾਲ ਚਲ ਤੇ ਚਲਕੇ ਉਸ ਬਖਸ਼ਣਹਾਰ ਅਕਾਲ ਪੁਰਖ ਦੇ ਚਰਨੀਂ ਪਈਏ ਤੇ ਆਖੀਏ —

ਨਿਕਲ ਜਾਏ ਦਮ, ਤੇਰੇ ਕਦਮੋਂ ਕੀ ਨੀਚੇ।
ਯਹੀ ਦਿਲ ਕੀ ਹਸ਼ਰਤ, ਯਹੀ ਆਰਜ਼ੂ ਹੈ।

ਏਨਾਂ ਕੁਝ ਕਹਿਕੇ ਤੇ ਚੈਨ ਸਿੰਘ ਨੂੰ ਨਾਲ ਲੈਕੇ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋਣ ਲਈ ਉਮਡੀ ਤੇ ਵਾਹੋ ਦਾਹੀ ਉਠਕੇ ਤੁਰ ਪਈ ਤੇ ਕਹਿੰਦੀ ਔਂਦੀ ਹੈ—

ਅਤਿ ਛੀਨ ਮ੍ਰਿਨਾਬਕੇ ਤਾਰ ਹੁਤੇ,
ਤੇਂਹ ਊਪਰ ਪਾਂਵ ਦੇ ਆਵਨੋ ਹੈ।
ਸੁਈ—ਬੈਂਹਤੇ ਦ੍ਵਾਰ ਸੰਕੀਨ ਤਹਾਂ,
ਪ੍ਰਤੀਤ ਕੋ ਟਾਂਡੋ ਲਦਾਵਨੋ ਹੈ।
ਕਵਿ 'ਬੋਧਾ' ਘਨੀ ਘਨੀ ਨੇਂਜ ਹੂੰ ਤੇ,
ਚੜ੍ਹ ਤਾ ਪੈ ਨ ਚਿਤ ਡਰਾਵਨੋ ਹੈ।
ਯਹ ਪ੍ਰੇਮ ਕੋਂ ਪੰਥ ਕਰਾਲ ਮਹਾਂ,
ਤਲਵਾਰ ਕੀ ਧਾਰ ਪੈ ਧਾਵਨੋ ਹੈ।

ਓਥੇ ਪਹੁੰਚ ਕੇ ਕੀ ਵੇਖਦੀ ਹੈ ਕਿ ਇਕ ਲਕੜੀਆਂ ਦਾ ਵਡਾ ਸਾਰਾ ਢੇਰ ਲਗਾ ਹੋਇਆ ਹੈ, ਤੇ ਕੋਲ ਉਹ ਹੀ ਤੇਜਸ੍ਵੀ ਮੂਰਤੀ ਮਨਮੋਹਣ ਵਾਲੀ ਤੇੜ ਕਛਹਿਰਾ, ਮੋਢਿਆਂ ਉਤੋਂ ਦੀ ਪਰਨੇ ਦਾ ਕ੍ਰਮਰਕਸਾ, ਸਿਰ ਤੇ ਦਸਤਾਰ ਤੇ ਮੋਢੇ ਉਤੇ ਡਾਂਗ ਧਰ ਕੇ ਖਲੋਤੀ ਹੈ, ਕੁੰਭ ਦੇ ਮੇਲੇ ਦੀ ਬਹੁਤ ਸਾਰੀ ਸੰਗਤ ਏਹ ਕੌਤਕ ਵੇਖਣ ਵਾਸਤੇ ਖਲੋਤੀ ਹੈ ਤੇ ਕਈ ਮਨ ਵਿਚ ਵਿਚਾਰ ਰਹੇ ਹਨ ਕਿ ਅਜ ਤਾਂ ਏਹ ਅਜੀਬ ਹੀ ਕੌਤਕ ਲਗੇ ਹਨ ਕਰਨ। ਕੋਈ ਕਹਿ ਰਿਹਾ ਸੀ ਕਿ ਇਸ ਵਿਚਾਰੀ ਤੋਂ ਕੀ ਅਵਗਿਆ ਹੋ ਗਈ ਜੋ ਇਸਨੂੰ ਤੇ ਇਸਦੇ ਬਚੇ ਨੂੰ ਜੀਊਂਦਿਆਂ ਹੀ ਚਿਖਾ ਪਾਕੇ ਸਾੜਨ ਲਗੇ ਹਨ। ਕੋਈ ਕਹਿੰਦਾ ਹੈ ਏਹ ਵੀ ਆਪਣੇ ਗਿਆਨ ਦਾ ਭੰਡਾਰਾ ਖੋਹਲਣ ਤੋਂ ਨਹੀਂ ਸੀ ਹਟਦੀ ਅਜ ਆਪਣੀ ਕੀਤੀ ਦਾ ਫਲ ਆਪ ਹੀ ਭੁਗਤੇਗੀ। ਕੋਈ ਲਾਗੋਂ ਝਟ ਹੀ ਕਹਿ ਉਠਦਾ ਹੈ ਕਿ ਆਪ ਹੀ ਭੁਗਤੇਗੀ ਕਿ ਸਾਨੂੰ ਵੀ ਨਾਲ ਹੀ ਭੁਗਤਾਏਗੀ। ਓਹਨਾਂ ਨੂੰ ਕਿਨ ਪੁਛਣਾਂ ਹੈ, ਇਸ ਨੂੰ ਜਰਾ ਸੇਕ ਲਗਣ ਦੀ ਢਿਲ ਹੈ ਪੁਲਸ ਦੇ ਸਿਪਾਹੀ ਸਾਡੇ ਦਵਾਲੇ ਹੋ ਜਾਣਗੇ, ਅਜ ਅੰਗ੍ਰੇਜ਼ੀ ਰਾਜ ਹੈ।

ਰਜ਼ਾ ਪ੍ਰਤਿਸ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬੀਬੀ ਸਾਹਿਬ ਕੌਰ ਅਤੇ ਉਸਦੇ ਪੁਤ੍ਰ ਨੂੰ ਬੈਸੰਤ੍ਰ ਭੇਟ ਕਰਕੇ ਸ਼ਹੀਦੀ ਮੁਰਾਤਬਾ ਬਖ਼ਸ਼ਨਾ, ਤੇ ਕੁੰਦਨ ਕਰਨਾ ।

ਏਧਰ ਸੰਗਤ ਵਿਚ ਇਸ ਤਰ੍ਹਾਂ ਦੀਆਂ ਗਲਾਂ ਹੋ ਰਹੀਆਂ ਸਨ ਤੇ ਓਧਰ ਦੀਨ ਦੁਨੀ ਦੇ ਵਾਲੀ ਚੀਨੀ ਵਾਲੇ ਪਾਤਸਾਹ ਨਾਲੇ ਤਾਂ ਨਿੰਮ੍ਹਾ ਨਿੰਮ੍ਹਾ ਮੁਸ਼ਕਰਾ ਰਹੇ ਹਨ ਤੇ ਨਾਲ ਇਹ ਕਹਿ ਰਹੇ ਹਨ –''ਜਟੀਏ ਅਜ ਤੈਨੂੰ ਤੇ ਤੇਰੇ ਪੁਤ੍ਰ ਨੂੰ ਸ਼ਹੀਦੀ ਮੁਰਾਤਬਾ ਬਖਸ਼ਾਂਗੇ। ਜਟੀਏ ਜਿੰਨਾ ਨੂੰ ਏਨਾਂ ਹਥਾਂ ਦੀਆਂ ਲਗ ਗਈਆਂ ਓਨਾਂ ਦਾ ਜੰਮਣ ਮਰਨ ਕਟਿਆ ਗਿਆ। ਲੁਕ ਕੇ ਜਾ ਬੈਠੀ ਸੈਂ ਹੁਣ ਕੀ ਸਲਾਹ ਹੈ ?''

ਏਹ ਸੁਣਕੇ ਬੀਬੀ ਦੀਆਂ ਅੱਖਾਂ ਵਿਚੋਂ ਪ੍ਰੇਮ ਦੇ ਅਥਰੂ ਵਹਿ ਪਏ ਤੇ ਆਖਣ ਲਗੀ ਹੇ ਦੀਨਾ ਬੰਧੂ ਮੈਂ ਭੁਲ ਗਈ, ਤੂੰ ਬਖਸ਼ਣਹਾਰ ਹੈਂ ਮੈਨੂੰ ਬਖਸ਼, ਮੈਂ ਤੇਰੇ ਚੋਜ ਨੂੰ ਨਾ ਜਾਣ ਸਕੀ, ਸਤਿਗੁਰੂ ਜੀ, ਜਿਸ ਦਿਨ ਤੋਂ ਭਜਨ ਪੁਛਿਆ ਹੈ ਉਸ ਦਿਨ ਤੋਂ ਏਹ ਪੰਜ ਭੌਤਿਕ ਦਾ ਸਰੀਰ ਹੀ ਤੇਰੇ ਹਾਜਰ ਹੈ ਭਾਵੇਂ ਜੋ ਜੀ ਆਵੇ ਕਰੋ। ਮੈਂ ਵੀ ਤੇਰੀ ਤੇ ਏਹ ਬਾਲ ਵੀ ਤੇਰਾ। ਜੇ ਅਜ ਤੇਰੀ ਅਮਾਨਤ ਤੈਨੂੰ ਵਾਪਸ ਹੋ ਜਾਵੇ ਤਾ ਮੇਰੇ ਵਰਗੀ ਸੁਭਾਗੀ ਹੋਰ ਕੌਣ ਹੋ ਸਕਦੀ ਹੈ ? ਹੁਣ ਮੈਨੂੰ ਤੁਹਾਡੇ ਹੁੰਦਿਆਂ ਕੋਈ ਡਰ ਨਹੀਂ। ਕੀ ਇਸ ਅਗ ਤੋਂ ਡਰਾਂ ? ਏਸ ਤੋਂ ਕਾਹਦਾ ਡਰ ਜਿਸਨੇ ਤੇਰੇ ਕਰ ਕਵਲਾਂ ਦੀ ਛੁਹ ਪ੍ਰਾਪਤ ਕਰਕੇ ਬਰਫ ਨਾਲੋਂ ਵੀ ਸੀਤਲ ਹੋ ਜਾਣਾ ਹੈ। ਛੇਤੀ ਕਰੋ ਹੁਣ ਦੇਰ ਨਾ ਕਰੋ, ਕਿਉਂਕਿ–

ਤੂੰ ਸਾਹਿਬ ਮੈਂ ਸੇਵਕ ਤੇਰਾ।
ਭਾਂਵੇਂ ਸਿਰ ਦੇ ਸੂਲੀ ਮੇਰਾ।
ਭਾਵੇਂ ਕਰਵਤ ਸਿਰ ਪਰ ਸਾਰਿ।
ਭਾਵੇਂ ਲੇਕਰ ਗਰਦਨ ਮਾਰਿ।
ਭਾਵੇਂ ਚਹੁੰਦਿਸ ਆਗ ਲਗਾਇ।
ਭਾਵੇਂ ਕਾਲ ਦਸੋ ਦਿਸ ਖਾਇ।
ਭਾਵੇਂ ਗਿਰਵਰ ਗਗਨ ਗਿਰਾਇ।
ਭਾਵੇਂ ਦਰਿਆ ਮਾਂਹਿ ਬਹਾਇ।
ਭਾਵੇਂ ਕਨਕ ਕਸੌਟੀ ਦੇਹੁ।
ਦਾਦੂ ਸੇਵਕ ਕਸਿ ਕਸਿ ਲੇਹੁ।

ਏਹ ਕੁਝ ਸੁਣਕੇ ਸਤਿਗੁਰੂ ਜੀ ਨੇਂ ਆਪਣੇ ਕਰ ਕਵਲਾਂ ਦੁਆਰਾ ਬੀਬੀ ਦੇ ਉਤੇ ਇਕ ਕਾਲੀ ਕੰਬਲੀ ਪਾ ਦਿਤੀ ਤੇ ਕਿਹਾ ਬੈਠ ਜਾ ਚਿਖਾ ਵਿਚ, ਆਪ ਇਕ ਅਗਨੀ ਦਾ ਬਲਦਾ ਮੁਆਤਾ ਲੈਕੇ ਚਿਖਾ ਨੂੰ ਅਗ ਲਾ ਦਿਤੀ। ਪਾਸ ਖਲੋਤੇ ਹੁਣ ਤਕ ਤਾਂ ਏਹ ਸੋਚ ਰਹੇ ਸਨ ਕਿ ਕੀ ਸਚਮੁਚ ਹੀ ਏਹ ਅੱਗ ਲਾ ਦੇਣਗੇ ? ਪਰ ਚਿਖਾ ਨੂੰ ਅੱਗ ਲਗੀ ਵੇਖ ਕੇ ਸਾਰੇ ਹੈਰਾਨ ਰਹਿ ਗਏ। ਸਤਿਗੁਰੂ ਜੀ ਮੋਢੇ ਤੇ ਡਾਂਗ ਰਖੀ ਅਡੋਲ ਖੜੋਤੇ ਹਨ। ਚਿਖਾ ਨੂੰ ਵਡੀਆਂ ਵਡੀਆਂ ਲਾਟਾਂ ਚਾਰ ਚੁਫੇਰੇ ਤੋਂ ਘੇਰ ਲਿਆ। ਜੇਹੜੇ ਦਰਸ਼ਕ ਅਜੇ ਕਚੇ ਸਨ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਸਿਰ ਮੰਗਣ ਦੇ ਸਾਂਗ ਵਾਂਗ ਇਸ ਸਾਂਗ ਨੂੰ ਨਾ ਜਾਣ ਸਕੇ ਤੇ ਪੈਰ ਸਿਰ ਤੇ ਰਖ ਨਸ ਤੁਰੇ। ਸਕਿੰਟਾਂ ਵਿਚ ਹੀ ਸਾਰੇ ਮੇਲੇ ਵਿਚ ਖਬਰ ਫੈਲ ਗਈ ਕਿ ਸਿਖਾਂ ਦੇ ਗੁਰੂ ਨੇ ਇਕ ਮਾਈ ਤੇ ਉਸਦੇ ਬਚੇ ਨੂੰ ਜੀਊਂਦੇ ਅੱਗ ਵਿਚ ਸਾੜ ਦਿਤਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਵਿਚ ਆਉਂਦਾ ਹੈ ਕਿ ਮਾਈ ਦੇ ਦਿਲ ਅੰਦਰ ਆਇਆ ਕਿ ਮੈਂ ਬਚੇ ਨੂੰ ਹੀ ਬਾਹਰ ਸੁਟ ਦਿਆਂ। ਘਟ ਘਟ ਦੀ ਜਾਨਣਹਾਰ ਕਹਿਣ ਲਗੇ ਸੁਟਕੇ ਵੇਖ ਲੈ ਨੇਜੇ ਨਾਲ ਇਸਦਾ ਢਿਡ ਨਾ ਪਾੜ ਦਿਤਾ ਤਾਂ। ਮਾਈ ਨੇ ਦਸਿਆ ਕਿ ਮੈਂ ਜਦੋਂ ਲੋਈ ਤੋਂ ਜਰਾ ਸਵਾਹ ਝਾੜੀ ਤਾਂ ਲੋਈ ਦੀ ਲੂੰਈਂ ਨੂੰ ਵੀ ਸੇਕ ਨਾ ਲਗਾ ਤੇ ਮੈਨੂੰ ਹੌਂਸਲਾ ਹੋ ਗਿਆ।

ਏਸ ਤਰ੍ਹਾਂ ਏਸ ਮਾਈ ਨੂੰ ਸ਼ਹੀਦੀ ਮੁਰਾਤਬਾ ਬਖ਼ਸ਼ਕੇ ਨਾਲ ਹੀ ਅਨੇਕਾਂ ਵਰ ਦਿਤੇ ਤੇ ਕਿਹਾ –ਤੂੰ ਧੰਨ ਹੈਂ, ਤੂੰ ਤਰ ਗਈ, ਤੇਰਾ ਜੰਮਣ ਮਰਨ ਕਟਿਆ ਗਿਆ। ਥਾਪੜਾ ਦੇ ਕੇ ਕਿਹਾ ਨਿਹਾਲ ! ਬੀਬੀ ਨਿਹਾਲ !! ਧੰਨ ਸਿਖੀ ! ਧੰਨ ਸਿਦਕ ! ਤੇਰੀ ਆਤਮਾ ਅਜ ਸਚਮੁਚ ਨਿਰਮਲ ਹੋ ਗਈ, ਤੇਰਾ ਜੰਮਣ ਮਰਨ ਕਟਿਆ ਗਿਆ। ਤੇਰੀ ਗੁਰੂ ਨਾਲ ਬਣ ਆਈ। ਤੇਰਾ ਜਮਾਂ ਦਾ ਭਉ ਚੁਕਿਆ ਗਿਆ, ਤੂੰ ਮੁਕਤ ਹੋਈਓਂ, ਇਤਿਆਦਕ ਕਈ ਵਰ ਦਿਤੇ।

ਏਸ ਮਾਈ ਦੇ ਤਿੰਨ ਪੁਤ੍ਰ ਸਨ, ਵਡਾ ਗੁਲਾਬ ਸਿੰਘ ਸੀ, ਛੋਟਾ ਲਾਲ ਸਿੰਘ ਜੋ ਉਸ ਵਕਤ ਗੋਦੀ ਸੀ, ਤੀਸਰਾ ਨਰੈਣ ਸਿੰਘ ਸੀ। ਵੱਡੇ ਦੋਹਾਂ ਦੀ ਸ਼ਾਦੀ ਨਹੀਂ ਸੀ ਹੋਈ। ਨਰੈਣ ਸਿੰਘ ਜੀ ਵਰਿਆਂਹ ਪਿੰਡ ਵਿਚ ਵਿਆਹੇ ਹੋਏ ਸਨ। ਏਨਾਂ ਦੇ ਚਾਰ ਪੁਤ੍ਰ ਤੇ ਇਕ ਧੀ ਸੀ। ਪੁਤ੍ਰ ਸਨ ਖਜਾਨ ਸਿੰਘ, ਹਰਨਾਮ

ਸਿੰਘ, ਕਰਤਾਰ ਸਿੰਘ, ਬੰਤਾ ਸਿੰਘ। ਏਨਾਂ ਦਾ ਪ੍ਰਵਾਰ ਅਜਕਲ ਨਕੌੜਾ ਤੇ ਕੰਗਨਪੁਰ ਜ਼ਿਲਾ ਸਿਰਸਾ ਵਿਚ ਰਹਿ ਰਿਹਾ ਹੈ। ਏਸ ਮਾਈ ਦਾ ਪ੍ਰਤਾਪ ਹੀ ਹੈ ਕਿ ਅਜ ਜਦੋਂ ਪਛਮੀ ਸਭਿਅਤਾ ਦੇ ਜ਼ੋਰ ਨਾਲ ਅਜਕਲ ਦੇ ਨੌਜਵਾਨ ਆਪਣੀ ਸਿਖੀ ਦੀ ਸਭਿਅਤਾ ਨੂੰ ਛਡਦੇ ਜਾ ਰਹੇ ਹਨ, ਏਸ ਪ੍ਰਵਾਰ ਵਿਚ ਗੁਰਸਿਖੀ ਜਿਉਂ ਕੀ ਤਿਉਂ ਕਾਇਮ ਹੈ।

ਇਸ ਪ੍ਰਵਾਰ ਵਿਚੋਂ ਹੀ ਏਨਾਂ ਸਤਰਾਂ ਦੇ ਲੇਖਕ ਨੂੰ ਏਹ ਪਤਾ ਲਗਾ ਸੀ ਕਿ ਜਦੋਂ ਮਾਈ ਦਾ ਅੰਤ ਸਮਾਂ ਆਇਆ ਤਾਂ ਮਾਈ ਨੇ ਕਿਹਾ ਕਿ ਅੰਤ ਸਮੇਂ ਮੇਰਾ ਇਸ਼ਨਾਨ ਉਹ ਕਰਾਵੇ ਜੋ ਕੇਸਾਧਾਰੀ ਹੋਵੇ, ਕਛਹਿਰੇ ਦਾ ਧਾਰਨੀ ਹੋਵੇ ਦੂਸਰਾ ਕੋਈ ਮੈਨੂੰ ਹਥ ਨਾ ਲਾਵੇ।

ਮੇਰੇ ਮਗਰ ਜਾਣ ਵਾਲਿਆਂ ਵਿਚੋਂ ਕੋਈ ਮਰਦ ਜਾਂ ਇਸਤਰੀ ਹਾਸਾ ਮਖੌਲ ਨਾ ਕਰੇ, ਸਭ ਭਜਨ ਕਰਦੇ ਜਾਣ। ਕਹਿੰਦੇ ਹਨ ਕਿ ਸਸਕਾਰ ਕਰਨ ਤੋਂ ਬਾਅਦ ਸੂਏ ਵਿਚ ਇਸ਼ਨਾਨ ਕਰਨ ਲਗਿਆਂ ਤਿੰਨਾਂ ਔਰਤਾਂ ਨੇ ਹਾਸਾ ਮਖੌਲ ਕੀਤਾ, ਤਿੰਨਾਂ ਵਿਚੋਂ ਇਕ ਦੀ ਅੱਖ ਜਾਂਦੀ ਰਹੀ, ਇਕ ਨੂੰ ਬੁਖਾਰ ਚੜ੍ਹਿਆ ਤੇ ਮਰ ਗਈ। ਇਕ ਉਧਲ ਗਈ।

ਏਹ ਹੈ ਮਾਤਾ ਦੇ ਜੀਵਨ ਵਿਚੋਂ ਕੁਝ ਝਾਕੀ। ਜੀਵਨ ਤਾਂ ਬਹੁਤ ਲੰਮਾ ਇਤਿਹਾਸ ਲਿਖਣ ਜੋਗਾ ਹੈ, ਮੈਂ ਤਾਂ ਸਿਰਫ ਇਕ ਪਰਬਤ ਤੋਂ ਰਾਈ ਮਾਤਰ ਚੁਕ ਸਕਿਆ ਹਾਂ। ਆਸ ਕਰਦਾ ਹਾਂ ਕਿ ਅਜ ਬਸੰਤ ਦੇ ਦਿਨ ਤੇ ਸਾਡੀਆਂ ਹੁਣ ਦੇ ਜਮਾਨੇ ਦੀਆਂ ਬੀਬੀਆਂ ਵੀ ਇਸਤੋਂ ਸਿਖਿਆ ਪ੍ਰਾਪਤ ਕਰਨਗੀਆਂ ਤੇ ਅਗੋਂ ਤੋਂ ਗੁਰਸਿਖੀ ਵਿਚ ਰਹਿਣ ਦਾ ਪ੍ਰਣ ਕਰਨਗੀਆਂ।

---

## ਗੋਬਿੰਦ ਦਾ ਹੀ ਰੂਪ

(ਜਸਵੰਤ ਸਿੰਘ 'ਜੱਸ')

ਬਸੰਤ ਰਾਣੀਏ ਤੂੰ ਕੀਤਾ ਕੋਈ ਸ਼ਿੰਗਾਰ ਜਾਪਦਾ।
ਮੁੱਕੀ ਠੰਢ ਜਦ ਹਰਿਆਲੀ ਤੇ ਨਿਖਾਰ ਜਾਪਦਾ।
ਆਇਆ ਭੈਣੀ ਕੋਈ ਚੀਨੀ ਅਸਵਾਰ ਜਾਪਦਾ।
ਗੁਲਾਮੀ ਹਿੰਦ ਦੀ ਜੋ ਕਟੇ ਪਹਿਰੇ ਦਾਰ ਜਾਪਦਾ।
ਨੀ! ਉਹ ਤੇ ਰੱਬ ਦਾ ਹੀ ਨੂਰ
ਤੇ ਸਰੂਪ ਆ ਗਿਆ।
ਨੀ! ਬੱਪ ਬਾਰ੍ਹਵਾਂ ਗੋਬਿੰਦ ਦਾ
ਹੀ ਰੂਪ ਆ ਗਿਆ।
ਸਰ੍ਹੋਂ ਰੰਗੇ ਗੰਦਲਾਂ ਦੇ ਸੋਨੇ ਰੰਗੇ ਖੇਤ ਨੇ
ਪੁਸ਼ਾਕਾਂ ਪਾਈਆਂ ਨੇ ਬਸੰਤੀ ਗੁਲਜਾਰ ਹੋ ਗਈ।
ਕਿਤੇ ਸਿੱਟਿਆਂ ਨੂੰ ਨਿੱਕਾ ਨਿੱਕਾ ਬੂਰ ਪੈ ਗਿਆ,
ਮੋਰਾਂ ਰੁਣ-ਝੁਣ ਲਾਈ ਤੇ ਬਹਾਰ ਹੋ ਗਈ।
ਰਾਮ ਰੂਪ ਨੂੰ ਵਟਾ ਕੇ ਕ੍ਰਿਸ਼ਨ ਰੂਪ ਆ ਗਿਆ।
ਨੀ! ਬੱਪ ਬਾਰ੍ਹਵਾਂ ਗੋਬਿੰਦ ਦਾ ਹੀ
ਰੂਪ ਆ ਗਿਆ। .....
ਰਾਮਾ ਡੱਕ ਤੂਹੀਓਂ ਆਕੇ ਜੋ ਪੰਜਾਬ ਫੂਕਦੇ,
ਬੁੱਧੀ ਜੀਵੀਆਂ ਨੇ ਹਾਰ ਕੇ ਹਥੀਆਰ ਸੁੱਟ ਲਏ।
ਹੋਣ ਰੰਡੀਆਂ ਕਿਉਂ ਨਿੱਤ ਦੀ ਸਮਾਜ ਚੁੱਪ ਹੈ?
ਤੇਰੇ ਦੇਸ਼ ਦੇ ਗਦਾਰਾਂ ਵਸੇ ਘਰ ਲੁਟ ਲਏ।
ਉਦੋਂ ਜੋਗੇ ਲਈ ਸਿਪਾਹੀ ਬਣ ਅਨੂਪ ਆ ਗਿਆ।
ਨੀ! ਬੱਪ ਬਾਰ੍ਹਵਾਂ, ਗੋਬਿੰਦ ਦਾ ਹੀ
ਰੂਪ ਆ ਗਿਆ। ....
ਪਤਝੱੜਾਂ ਨੂੰ ਸਵਾਰ ਜਦੋਂ ਖੇਤ ਸਿੰਜਿਆ,
ਸੁਕਿਆਂ ਸਿਆੜਾਂ ਵਿਚ ਉਗਿਆ ਪਿਆਰ ਤੂੰ।
ਤੂੰ ਬੀਜ ਬੀਜਿਆ ਕ੍ਰਾਂਤੀ ਜਾਂ ਫਰੰਗੀ ਭਜਿਆ,
ਸੁੱਤੀ ਕੌਮ ਨੂੰ ਜਗਾਕੇ ਕੀਤਾ ਖਾਲਸਾ ਤਿਆਰ ਤੂੰ।
'ਜੱਸ' ਗਊ ਰਖਵਾਲਾ ਜਗਜੀਤ ਰੂਪ ਆ ਗਿਆ।
ਨੀ! ਬੱਪ - ਬਾਰ੍ਹਵਾਂ, ਗੋਬਿੰਦ ਦਾ ਹੀ
ਰੂਪ ਆ ਗਿਆ।.....
ਬਸੰਤ ਰਾਣੀਏ ਤੂੰ ਕੀਤਾ ਕੋਈ ਸ਼ਿੰਗਾਰ ਜਾਪਦਾ।
ਮੁਕੀ ਠੰਢ ਜਦ ਹਰਿਆਲੀ ਤੇ ਨਿਖਾਰ ਜਾਪਦਾ।
ਆਇਆ ਭੈਣੀ ਕੋਈ ਚੀਨੀ ਅਸਵਾਰ ਜਾਪਦਾ।
ਗੁਲਾਮੀ ਹਿੰਦ ਦੀ ਜੋ ਕੱਟੇ ਪਹਿਰੇਦਾਰ ਜਾਪਦਾ।
ਵੇ! ਉਹ ਤੇ ਰੱਬ ਦਾ ਹੀ ਨੂਰ
ਤੇ ਸਰੂਪ ਆ ਗਿਆ।
ਨੀ! ਬੱਪ ਬਾਰ੍ਹਵਾਂ, ਗੋਬਿੰਦ ਦਾ ਹੀ
ਰੂਪ ਆ ਗਿਆ।

★★★

# ਆਜ਼ਾਦੀ ਦੇ ਮੋਢੀਆਂ ਨਾਲ ਵਿਤਕਰਾ

ਗੁਰਦੀਪ ਸਿੰਘ ਨਾਮਧਾਰੀ (ਸੰਤ ਨਗਰ)

ਆਜ਼ਾਦੀ ਦੀ ਸ਼ਮਾਂ ਨੂੰ ਜਲਾਉਣ ਵਾਲੇ ਸਭ ਤੋਂ ਪਹਿਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਜਿਨਾਂ ਨੇ ਮੁਰਦਾ ਹੋ ਚੁਕੇ ਭਾਰਤ ਵਾਸੀਆਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਬਾਦ ਜਾਨ ਪਾਈ ਅਤੇ ਨਵੇਂ ਸਿਰੇ ਤੋਂ ਖਾਲਸੇ ਪੰਥ ਦੀ ਸਥਾਪਨਾ ਕੀਤੀ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਨੂੰ ਭੁਲ ਚੁਕੇ ਸਨ। ਸੁਕ੍ਰਿਤ ਧਰਮ ਦੇ ਕੰਮਾਂ ਦਾ ਸਥਾਨ ਅਧਰਮ, ਹਿੰਸਾ, ਗਊ–ਗਰੀਬ ਨੂੰ ਤੰਗ ਕਰਨਾ ਏਥੋਂ ਤਕ ਕਿ ਸਾਧਾਂ ਦਾ ਵੀ ਖਾਤਮਾ ਕੀਤਾ ਜਾਣ ਲਗਾ। ਦੂਜੇ ਪਾਸੇ ਉਹ ਸਿਖ ਰਾਜ ਜਿਸ ਨੂੰ ਅਨੇਕਾਂ ਕੁਰਬਾਨੀਆਂ ਦੇ ਬਦਲੇ ਪ੍ਰਾਪਤ ਕੀਤਾ ਸੀ ਉਸਦਾ ਭੀ ਪਤਨ ਹੋ ਚੁੱਕਾ ਸੀ ਤੇ ਵਡੇ ਵਡੇ ਸਰਦਾਰ ਆਪਣੀ ਇੱਜ਼ਤ ਤੇ ਵਡਿਆਈ ਅੰਗ੍ਰੇਜ਼ਾਂ ਦੀ ਵਫ਼ਾਦਾਰੀ ਕਰਨ ਵਿਚ ਹੀ ਸਮਝਦੇ ਸਨ ਜਿਨਾਂ ਨੇ ਉਨ੍ਹਾਂ ਨੂੰ ਆਪਣੇ ਪੱਖ ਵਿਚ ਕਰਨ ਲਈ ਪਠੇ ਪਾਏ ਹੁੰਦੇ ਸਨ। ਸਮਾਜ ਬੁਰਾਈਆਂ ਦੇ ਜੰਜਾਲ ਵਿਚ ਜਕੜਿਆ ਪਿਆ ਸੀ। ਕੁੜੀਆਂ ਮਾਰਨਾ, ਵੱਟਾ ਕਰਨਾ, ਬਾਲ ਵਿਵਾਹ, ਸਤੀ ਪ੍ਰਥਾ ਅਤੇ ਹੋਰ ਅਨੇਕਾਂ ਹੀ ਬੁਰਾਈਆਂ ਸਮਾਜ ਤੇ ਭਾਰੂ ਹੋ ਚੁਕੀਆਂ ਸਨ। ਇਨ੍ਹਾਂ ਸਭ ਬੁਰਾਈਆਂ ਨੂੰ ਦੂਰ ਕਰਨ ਤੇ ਸਮਾਜ ਵਿਚ ਮਾਨ ਤੇ ਸ਼ਾਨ ਨਾਲ ਜਿਊਣ ਦੀ ਜਾਗ੍ਰਤੀ ਪੈਦਾ ਕਰਨ ਲਈ ਕਿਸੇ ਮਹਾਨ ਸਖਸ਼ੀਅਤ ਦੀ ਲੋੜ ਸੀ। ਇਸ ਲੋੜ ਦੀ ਪੂਰਤੀ ਵਾਸਤੇ ਇਸ ਸੰਸਾਰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਧਾਰਨ ਕੀਤਾ।

ਆਪ ਜੀ ਦਾ ਅਵਤਾਰ ਬਸੰਤ ਪੰਚਮੀ ਵਾਲੇ ਦਿਨ ਸੰਮਤ ੧੮੭੨ ਬਿਕ੍ਰਮੀ (ਸੰਨ ੧੮੧੬ ਈ.) 'ਚ ਪਿੰਡ ਰਾਈਆਂ ਭੈਣੀ ਜ਼ਿਲਾ ਲੁਧਿਆਣਾ ਵਿਚ ਪਿਤਾ ਬਾਬਾ ਜੱਸਾ ਸਿੰਘ ਜੀ ਤੇ ਮਾਤਾ ਸਦਾ ਕੌਰ ਜੀ ਦੇ ਘਰ ਹੋਇਆ। ਆਪ ਜੀ ਰੱਬੀ ਅਵਤਾਰ ਸਨ। ਜਿਨਾਂ ਦੀ ਬਾਬਤ ਸ੍ਰੀ ਗੁਰਿੰਡ ਨਾਮੇ ਵਿਚ ਦਸਮ ਪਾਤਸਾਹ ਜੀ ਦੀ ਭਵਿੱਖ ਬਾਣੀ ਵਿਚ ਲਿਖਿਆ ਹੈ:

ਰਾਮ ਸਿੰਘ ਮੇਰੋ ਹੋਏ ਨਾਮਾ।
ਬਾਢੀ ਸੁਤ ਭੈਣੀ ਕੋ ਧਾਮਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਬਾਹਰਵਾਂ ਸਰੂਪ ਠੀਕ ਹੀ ਬਾਢੀਆਂ ਦੀ ਕੁਲ ਵਿਚ ਰਾਮ ਸਿੰਘ ਨਾਮ ਨਾਲ ਪ੍ਰਗਟ ਹੋਇਆ।

ਸ਼ੁਰੂ ਤੋਂ ਹੀ ਮਾਤਾ ਪਿਤਾ ਦਾ ਸਾਧੂ ਸੁਭਾ ਹੋਣ ਕਰਕੇ ਆਪ ਜੀ ਦਾ ਸੁਭਾ ਵੀ ਪ੍ਰਮੇਸ਼ਰ ਭਗਤੀ ਵਾਲਾ ਸੀ। ਆਪ ਜੀ ਜਦੋਂ ੨੦ ਸਾਲ ਦੀ ਉਮਰ ਨੂੰ ਪਹੁੰਚੇ ਤਾਂ ਆਪ ਨੌ ਨਿਹਾਲ ਸਿੰਘ ਦੀ ਖਾਲਸਾ ਫੌਜ ਵਿਚ ਭਰਤੀ ਹੋ ਗਏ। ਰਾਜਨੀਤੀ ਦੀ ਸਿਖਿਆ ਆਪਨੇ ਏਸੇ ਸਮੇਂ ਦੌਰਾਨ ਪ੍ਰਾਪਤ ਕੀਤੀ। ਆਪ ਜੀ ਨੇ ਮਹਾਰਾਜੇ ਰਣਜੀਤ ਸਿੰਘ, ਹਰੀ ਸਿੰਘ ਨਲਵਾ, ਫੂਲਾ ਸਿੰਘ ਵਰਗੇ ਬਹਾਦਰਾਂ ਦੇ ਜੰਗ ਜੌਹਰਾਂ ਤੇ ਧਿਆਨ ਦਿਤਾ। ਪਰ ਦੂਜੇ ਪਾਸੇ ਜੰਗ ਦੇ ਮੈਦਾਨ ਵਿਚ ਦੁਸ਼ਮਨ ਨੂੰ ਪ੍ਰਾਜਿਤ ਕਰਨ ਦੇ ਸੰਕਲਪ ਨੂੰ ਗ੍ਰਹਿਣ ਕਰਨ ਵਾਲੇ ਕੁਝ ਸਾਥੀਆਂ ਦੇ ਡਿਗਦੇ ਹੌਂਸਲਿਆਂ ਵਲ ਵੀ ਧਿਆਨ ਮਾਰਿਆ। ਇਸ ਸਮੇਂ ਵਿਚ ਉਨਾਂ ਦੇਸ਼ ਦੀ ਵਿਗੜੀ ਹੋਈ ਸਾਰੀ ਤਾਣੀ ਨੂੰ ਪੂਰੀ ਤਰ੍ਹਾਂ ਸਮਝ ਲਿਆ ਸੀ।

ਸੰਮਤ ੧੮੯੮ ਬਿਕ੍ਰਮੀ ਵਿਚ ਜਦੋਂ ਆਪ ਵਾਲੀ ਫੌਜ ਪਿਸ਼ੌਰ ਵਲ ਕਿਸੇ ਕੰਮ ਨੂੰ ਜਾ ਰਹੀ ਸੀ ਤਾਂ ਆਪ ਜੀ ਰਸਤੇ ਵਿਚ ਹਜਰੋਂ ਵਿਖੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜਸ ਸੁਣ ਕੇ ਦਰਸ਼ਨਾਂ ਨੂੰ ਗਏ। ਜਿਥੇ ਉਨ੍ਹਾਂ ਨੇ ਇਨ੍ਹਾਂ ਨੂੰ ਈਸਵਰੀ ਦ੍ਰਿਸ਼ਟੀ ਨਾਲ ਤਕਿਆ ਅਤੇ ਉਸ ਵਕਤ ਕਥਾ ਹੋ ਰਹੀ ਸੀ ਤੇ ਤੁਕ ਆਈ ਕਿ–

ਠਾਕੁਰ ਤੁਮ ਸਰਣਾਈ ਆਇਆ
ਉਤਰ ਗਇਓ ਮੇਰੇ ਮਨ ਕਾ ਸੰਸਾ
ਜਬ ਤੇ ਦਰਸਨ ਪਾਇਆ।

ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਆਖਿਆ ਆਓ ਠਾਕੁਰ ਜੀ ਤੁਹਾਡੀ ਬੜੇ ਚਿਰ ਤੋਂ ਉਡੀਕ ਕਰ ਰਹੇ ਸੀ ਅਤੇ ਪੰਜ ਪੈਸੇ ਤੇ ਨਾਰੀਅਲ ਆਪ ਜੀ ਨੂੰ ਆਸਣ ਤੇ ਬਿਠਾ ਮੱਥਾ ਟੇਕਿਆ ਤੇ ਆਖਿਆ ਇਹ ਅਮਾਨਤ ਸਾਂਭੋ ਜੋ ਆਪ ਦਸਵੇਂ ਜਾਮੇ ਵਿਚ ਦੇ ਗਏ ਸੀ।

ਗੁਰਗੱਦੀ ਪ੍ਰਾਪਤੀ ਤੋਂ ਬਾਦ ਆਪ ਜੀ ਨੇ ਫੌਜ ਦੀ ਨੌਕਰੀ ਤਿਆਗ ਦਿਤੀ ਤੇ ਸ੍ਰੀ ਭੈਣੀ ਸਾਹਿਬ ਵਿਚ ਆ ਕੇ ਪਹਿਲਾਂ ਭਾਰੀ ਤਪੱਸਿਆ ਕੀਤੀ ਤੇ ਸੰਮਤ ਬਿਕ੍ਰਮੀ ੧੯੧੪ (੧੮੫੭ ਈ.) ਨੂੰ ਵਿਸਾਖੀ ਵਾਲੇ ਦਿਨ ਨਵੇਂ ਸਿਰੇ ਤੋਂ ਖਾਲਸੇ ਪੰਥ ਦੀ ਸਾਜਣਾ ਕੀਤੀ ਤੇ ਸੁਤੰਤ੍ਰਤਾ ਪ੍ਰਾਪਤੀ ਅਤੇ ਬੁਰਾਈਆਂ ਦਾ ਨਾਸ ਕਰਨ ਲਈ ਵਿਉਂਤਾਂ ਸੋਚਣੀਆਂ ਸ਼ੁਰੂ ਕਰ ਦਿਤੀਆਂ। ਧਰਮ ਪ੍ਰਚਾਰ ਦੇ ਨਾਲ ਨਾਲ ਸਮਾਜ ਸੁਧਾਰ ਦਾ ਬੀੜਾ ਚੁਕਿਆ। ਆਜ਼ਾਦੀ ਦੇ ਝੰਡੇ ਥੱਲੇ ਜੋ ਕਿ ੧੮੫੭ ਵਾਲੇ ਗਦਰ ਤੋਂ ਕੁਝ ਸਮਾਂ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੋਂ ਚੁਕਿਆ ਗਿਆ ਸੀ, ਲੋਕਾਂ ਨੂੰ ਜਾਗ੍ਰਤ ਕਰਕੇ ਲਿਆਂਦਾ ਜਾਣ ਲਗਿਆ ਤੇ ਆਜ਼ਾਦੀ ਦੀ ਚੇਟਕ ਪੈਦਾ ਕੀਤੀ ਗਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਪ੍ਰਾਪਤੀ ਲਈ ਅਤੇ ਦੁਸ਼ਮਨਾਂ ਤੇ ਜਿਤ ਪ੍ਰਾਪਤੀ ਲਈ ਉਸ ਹਥਿਆਰ ਦੀ ਵਰਤੋਂ ਕੀਤੀ ਜਿਸ ਹਥਿਆਰ ਨੂੰ ਉਨ੍ਹਾਂ ਤੋਂ ਪਹਿਲਾਂ ਕਿਸੇ ਰਾਜੇ ਮਹਾਰਾਜੇ ਅਤੇ ਕਿਸੇ ਵੀ ਮੁਲਕ ਦੇ ਬਾਦਸ਼ਾਹ ਨੇ ਨਹੀਂ ਸੀ ਵਰਤਿਆ। ਉਹ ਹਥਿਆਰ ਸੀ 'ਨਾ-ਮਿਲਵਰਤਨ' ਜਿਸ ਵਿਚ ਵਿਦੇਸ਼ੀ ਕਪੜੇ ਦਾ ਤਿਆਗ, ਅੰਗ੍ਰਜ਼ੀ ਸਰਕਾਰ ਅਧੀਨ ਚਲਣ ਵਾਲੇ ਸਕੂਲਾਂ ਦਾ ਬਾਈਕਾਟ, ਅੰਗ੍ਰੇਜ਼ੀ ਡਾਕ-ਤਾਰ, ਰੇਲ, ਕਚਹਿਰੀਆਂ ਤੇ ਸੜਕਾਂ ਦਾ ਬਾਈਕਾਟ ਆਦਿ। ਇਸਦੀ ਜਗਾ ਸੁਦੇਸ਼ੀ ਵਸਤੂਆਂ ਨੂੰ ਪ੍ਰੋਤਸਾਹਤ ਕੀਤਾ ਜਾਣ ਲਗਾ। ਏਸੇ ਨਾ-ਮਿਲਵਰਤਣ (ਅਸਹਿਯੋਗ) ਦੇ ਹਥਿਆਰ ਨੂੰ ਲਗਭਗ ੫੦ ਸਾਲ ਬਾਦ ਸਨ ੧੯੨੦ ਈ. ਵਿਚ ਮਹਾਤਮਾ ਗਾਂਧੀ ਨੇ ਆਜਾਦੀ ਦੀ ਖਾਤਰ ਵਰਤਿਆ। ਇਸ ਸਮੇਂ ਵੀ ਨਾਮਧਾਰੀਆਂ ਨੇ ਸਭ ਤੋਂ ਵਧ ਇਸ ਅੰਦੋਲਨ ਵਿਚ ਕਾਂਗਰਸ ਨੂੰ ਸਹਿਯੋਗ ਦਿਤਾ। ਅਖੀਰ ਉਹ ਆਜ਼ਾਦੀ ਜਿਸਦੀ ਖਾਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੇਕਾਂ ਕਸ਼ਟ ਸਹਿਣ ਕੀਤੇ, ਅਨੇਕਾਂ ਨਾਮਧਾਰੀ (ਕੂਕੇ) ਸਿੰਘ ਗਊ ਰਖਿਆ ਅਤੇ ਆਜ਼ਾਦੀ ਖਾਤਰ ਫਾਂਸੀਆਂ ਤੇ ਚੜ੍ਹੇ ਤੇ ਤੋਪਾਂ ਨਾਲ ਉਡਾਏ ਗਏ, ਜਿਨਾਂ ਦਾ ਮੁਖ ਉਦੇਸ਼ ਧਾਰਮਕ ਜੀਵਨ, ਅੰਗ੍ਰੇਜ਼ੀ ਹਕੂਮਤ ਤੋਂ ਦੇਸ ਨੂੰ ਆਜ਼ਾਦ ਕਰਾਉਣਾ ਤੇ ਗਊ ਬਧ ਰੋਕਣਾ ਸੀ।

ਪਰ ਉਹ ਸਿਖ ਜੋ ਅੰਗ੍ਰੇਜੀ ਹਕੂਮਤ ਨੂੰ ਉਸਦੇ ਰਾਜ ਦੌਰਾਨ ਸਹਿਯੋਗ ਦੇਂਦੇ ਰਹੇ, ਜਿਨਾਂ ਨੂੰ ਅੰਗ੍ਰੇਜ਼ਾਂ ਨੇ ਜਗੀਰਾਂ ਦੇ ਕੇ ਆਪਣੇ ਅਧੀਨ ਕੀਤਾ ਹੋਇਆ ਸੀ ਉਨ੍ਹਾਂ ਨੇ ਮਈ ਸੰਨ ੧੮੭੨ ਈ. ਨੂੰ ਸ੍ਰੀ ਅੰਮ੍ਰਿਤਸਰ ਵਿਖੇ 'ਪ੍ਰਿੰਸ ਆਫ਼ ਵੇਲਸ' ਦੇ ਬਿਮਾਰੀ ਤੋਂ ਠੀਕ ਹੋਣ ਦੀ ਖੁਸ਼ੀ ਵਿਚ ਇਕ ਦਰਬਾਰ ਕੀਤਾ ਓਥੇ ਅੰਗ੍ਰੇਜ਼ ਅਫਸਰਾਂ ਦਾ ਭਾਰੀ ਇਕੱਠ ਹੋਇਆ ਤਾਂ ਅੰਗ੍ਰੇਜ਼ਾਂ ਦੇ ਪਿਠੂਆਂ ਤੇ ਕੂਕਿਆਂ ਨਾਲ ਖਾਰ ਖਾਣ ਵਾਲਿਆਂ ਨੇ ਆਪਣੇ ਆਪਨੂੰ ਸਿਖਾਂ ਦੇ ਪ੍ਰਤੀਨਿਧ ਦਸਕੇ ਕੂਕਿਆਂ ਨੂੰ ਮਲੇਰ ਕੋਟਲੇ ਤੋਪਾਂ ਨਾਲ ਉਡਾਏ ਜਾਣ ਦੀ ਅੰਗ੍ਰੇਜ਼ ਨੀਤੀ ਦੀ ਸਾਲਾਹਣਾ ਅਤੇ ਕੂਕਿਆਂ ਦੀ ਨਿਖੇਧੀ ਕੀਤੀ, ਇਨਾਂ ਨੂੰ ਸਿਖਾਂ ਤੋਂ ਅਲਗ ਦਸਿਆ ਗਿਆ ਤੇ ਪੰਜਾਬ ਦੇ ਉਸ ਸਮੇਂ ਦੇ ਅੰਗ੍ਰੇਜ਼ ਗਵਰਨਰ ਨੂੰ ਮਾਨ ਪੱਤਰ ਦਿਤਾ ਜਿਸਨੂੰ ਦਿਆਲ ਸਿੰਘ ਮਜੀਠੀਆ ਨੇ ਪੜ੍ਹਿਆ। ਉਨ੍ਹਾਂ ਲੋਕਾਂ ਨੇ ਅੰਗ੍ਰੇਜ਼ੀ ਸਰਕਾਰ ਦੇ ਸਹਿਯੋਗ ਨਾਲ ਅਪਨੀ ਮਨਮਾਨੀ ਅਨੁਸਾਰ ਇ-ਤਿਹਾਸ ਬਦਲਿਆ ਜਿਸ ਵਿਚੋਂ ਕੂਕਿਆਂ ਨੂੰ ਦੂਰ ਰਖਿਆ ਗਿਆ ਅਤੇ ਇਨ੍ਹਾਂ ਦੇ ਅਸਲੀ ਇਤਿਹਾਸ ਨੂੰ ਛੁਪਾਏ ਰਖਣ ਕੀ ਕੋਸ਼ਿਸ਼ ਕੀਤੀ ਗਈ।

ਪਰ ਜਿਸ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਆਜ਼ਾਦੀ ਦਾ ਝੰਡਾ ਚੁਕਿਆ ਅਤੇ ਅਸਹਿ ਕਸ਼ਟ ਝੱਲੇ ਅਖੀਰ ਅੰਗ੍ਰੇਜ਼ੀ ਹਕੂਮਤ ਨੇ ਗੁਰੂ ਰਾਮ ਸਿੰਘ ਜੀ ਨੂੰ ਕਈ ਸੂਬਿਆਂ ਸਮੇਤ ਦੇਸ਼ ਨਿਕਾਲਾ ਦਿਤਾ ਤੇ ਮਗਰੋਂ ਸ੍ਰੀ ਭੈਣੀ ਸਾਹਿਬ ਲਗਭਗ ੫੧ ਸਾਲ ਬੰਦੀਖਾਨਾ ਬਣਿਆ ਰਿਹਾ ਜਿਥੇ ਪੁਲਿਸ ਚੌਂਕੀ ਰਹੀ ਤੇ ਨਾਮਧਾਰੀਆਂ 'ਤੇ ਅਨੇਕਾਂ ਜ਼ੁਲਮ ਢਾਹੇ ਗਏ। ਉਸ ਨਾਮਧਾਰੀ ਪੰਥ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਆਜ਼ਾਦ ਭਾਰਤ ਦੇ ਇਤਿਹਾਸਕਾਰਾਂ ਨੇ ਬਹੁਤ ਵਡਾ ਵਿਤਕਰਾ ਕੀਤਾ ਅਤੇ ਕੀਤਾ ਜਾ ਰਿਹਾ ਹੈ। ਪਿਛੇ ਜਿਹੇ ਭਾਰਤ ਸਰਕਾਰ ਵਲੋਂ ਇਕ ਬਹੁਤ ਵਡੀ ਪੁਸਤਕ 'ਕਾਂਗ੍ਰਸ ੧੮੮੫ ਤੋਂ ੧੯੮੫' ਛਾਪੀ ਗਈ ਜਿਸ ਵਿਚ ਆਜ਼ਾਦੀ ਸੰਗਰਾਮੀਆਂ ਦੀ

ਵਿਆਖਿਆ ਕੀਤੀ ਗਈ ਹੈ ਪਰ ਉਸ ਵਿਚ ਨਾਮਧਾਰੀਆਂ (ਕੂਕਿਆਂ) ਬਾਰੇ ਕੁਝ ਨਹੀ ਲਿਖਿਆ ਗਿਆ। ਆਜ਼ਾਦੀ ਪ੍ਰਾਪਤੀ ਤੋਂ ਬਾਦ ਰਾਜ ਬਹੁਤਾ ਚਿਰ ਕਾਂਗ੍ਰਸ ਦੇ ਹੱਥਾਂ ਵਿਚ ਹੀ ਚਲਦਾ ਆ ਰਿਹਾ ਹੈ ਪਰ ਆਜ਼ਾਦੀ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਉਸਨੇ ਵੀ ਕੁਝ ਨਹੀਂ ਕੀਤਾ। ਚਾਹੀਦਾ ਤਾਂ ਇਹ ਸੀ ਕਿ ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਇਕ ਬਹੁਤ ਵਡੀ ਯਾਦਗਾਰ ਬਣਾਈ ਜਾਂਦੀ ਜਿਸਨੂੰ ਆਉਂਦੀਆਂ ਪੀੜ੍ਹੀਆ ਵੀ ਦੇਖ ਸਕਦੀਆਂ। ਪਰ ਉਨਾਂ ਦੀ ਯਾਦ ਵਿਚ ਕੋਈ ਭਵਨ ਨਿਰਮਾਨ ਵੀ ਨਹੀਂ ਬਣਾਇਆ ਗਿਆ। ਏਥੋਂ ਤਕ ਕਿ ਸੰਸਦ ਭਵਨ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਵੀ ਨਹੀਂ ਲਗ ਸਕੀ। ਪਰ ਇਹ ਸਾਰਾ ਕੁਝ ਤੰਗ ਨਜ਼ਰ ਕਰਕੇ ਹੈ। ਜੇ ਅਜਿਹਾ ਨਾ ਹੁੰਦਾ ਤਾਂ ਉਸ ਮਹਾਨ ਸਤਿਗੁਰੂ ਦੀ ਸਰਕਾਰੀ ਤੌਰ ਤੇ ਉਚੇਚੀ ਖੋਜ ਕੀਤੀ ਜਾਂਦੀ ਜਿਨਾਂ ਦੀ ਬਾਬਤ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ.ਰਾਜਿੰਦਰ ਪ੍ਰਸ਼ਾਦ ਜੀ ਨੇ ਇੰਜ ਲਿਖਿਆ ਸੀ :

> ''ਸਾਡੇ ਦੇਸ ਵਿਚ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ (ਨਾ–ਮਿਲਵਰਤਣ) ਇਤਨੇ ਜ਼ੋਰ ਨਾਲ ਚਲਾਇਆ, ਉਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਤੋਂ ਕਰੀਬ ਪੰਜਾਹ ਸਾਲ ਪਹਿਲੇ ਹੀ ਨਾਮਧਾਰੀਆਂ ਵਿਚ ਪ੍ਰਚਲਤ ਕੀਤਾ ਸੀ।''

ਤੇ ਪੰਡਤ ਜਵਾਹਰ ਲਾਲ ਨਹਿਰੂ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਇਹ ਸ਼ਬਦ ਆਮ ਸਟੇਜਾਂ ਤੇ ਬੋਲਿਆ ਕਰਦੇ ਸਨ :

> "Congress followed the path shown by SATGURU RAM SINGH JI and attained independence of India"
>
> -Pt. Nehru

> ਭਾਵ ''ਕਾਂਗਰਸ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਖਾਏ ਹੋਏ ਰਸਤੇ ਤੇ ਚਲਕੇ ਹੀ ਭਾਰਤ ਦੀ ਆਜ਼ਾਦੀ ਪ੍ਰਾਪਤ ਕੀਤੀ।''

ਪ੍ਰਸਿਧ ਦੇਸ਼ ਭਗਤ ਇਤਿਹਾਸਕਾਰ ਤੇ ਸੁਤੰਤਰ ਭਾਰਤ ਤੋਂ ਪਹਿਲੀ ਕੇਂਦਰੀ ਅਸੈਂਬਲੀ ਦੇ ਇਕ ਮੈਂਬਰ ਭਾਈ ਪਰਮਾਨੰਦ ਨੇ ਲਿਖਿਆ ਸੀ :

> ''ਅਜਕਲ ਦੀ ਪੜੀ ਲਿਖੀ ਸਭ ਜਨਤਾ ਏਹ ਸਮਝਦੀ ਹੈ ਕਿ ਮਹਾਤਮਾ ਗਾਂਧੀ ਜੀ ਨੇ ਸਭ ਤੋਂ ਵਡੀ ਇਹ ਤਜਵੀਜ਼ ਕਢੀ ਕਿ ਬ੍ਰਿਟਿਸ਼ ਗੌਰਮਿੰਟ ਤੋਂ ਪੂਰਨ ਸੁਤੰਤਰਤਾ ਪ੍ਰਾਪਤ ਕਰਨ ਵਾਸਤੇ ਇਕ ਏਹੀ ਸਚੀ ਵਿਧੀ ਹੈ ਕਿ ਗੌਰਮਿੰਟ ਨਾਲ ਕਿਸੇ ਪ੍ਰਕਾਰ ਦਾ ਸਹਿਯੋਗ ਨਾ ਕੀਤਾ ਜਾਵੇ ਇਸ ਨੂੰ ਨਾਨਕੋਪਰੇਸ਼ਨ ਜਾਂ ਨਾ–ਮਿਲਵਰਤਨ ਦਾ ਸਿਧਾਂਤ ਕਹਿਦੇ ਹਨ...ਅਜ ਭਾਵੇਂ ਇਸ ਨੂੰ ਅਚਰਜ ਗਲ ਸਮਝਿਆ ਜਾਵੇ ਪਰ ਇਹ ਸਚਾਈ ਹੈ ਕਿ ਉਸ ਜ਼ਮਾਨੇ ਵਿਚ, ਜਦ ਪੰਜਾਬ ਵਿਚ ਅੰ–ਗ੍ਰੇਜ਼ੀ ਰਾਜ ਅਜੇ ਆਇਆ ਹੀ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਏਹੀ ਗੁਰ ਦਸਿਆ ਸੀ ਕਿ ਜੇ ਸਭ ਲੋਕ ਸਰਕਾਰ ਨਾਲ ਸਹਿਯੋਗ ਕਰਨਾ ਛੱਡ ਦੇਣ ਤਾਂ ਇਸ ਰਾਜ ਦਾ ਚਲਣਾ ਅਸੰਭਵ ਹੋ ਜਾਵੇ।... ਇਸ ਦੇ ਸਾਹਮਣੇ ਮਹਾਤਮਾ ਗਾਂਧੀ ਦਾ ਅਸਹਿਯੋਗ ਮਾਤ ਹੋ ਜਾਂਦਾ ਹੈ।''

ਹਿੰਦੁਸਤਾਨ ਦੀ ਤਵਾਰੀਖ ਲਿਖਦਿਆਂ ਬੀ.ਡੀ.ਸ਼ੈਦਾ ਤੇ ਸ੍ਰ.ਅਮਰ ਸਿੰਘ ਜੀ ਭਾਟੀਆ ਨੇ ਗੱਜ ਵੱਜ ਕੇ ਰਾਇ ਪ੍ਰਗਟ ਕੀਤੀ :

> ''ਅਸੀਂ ਵੇਖਦੇ ਹਾਂ ਕਿ ਨਾਮਧਾਰੀ ਨਾ ਕੇਵਲ ਆਜ਼ਾਦੀ ਦੀ ਜੰਗ ਦੇ ਮੋਢੀ ਹੀ ਸਨ ਸਗੋਂ ਉਨ੍ਹਾਂ ਨੇ ਹੀ ਨਾ–ਮਿਲਵਰਤਨ, ਵਿਦੇਸ਼ੀ, ਅਹਿੰਸਾ ਅਤੇ ਸਿਵਲ ਨਾਫਰਮਾਨੀ ਆਦਿ ਦਾ ਆਰੰਭ ਕੀਤਾ ਜੋ ਬਾਦ ਵਿਚ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨੇ ਅਸਰਦਾਰ ਰਾਜਸੀ ਹਥਿਆਰ ਵਜੋਂ ਬਰਤਾਨਵੀ ਸਾਮਰਾਜ ਵਿਰੁਧ ਅਪਣਾ ਲਏ।''

ਮਾਸਟਰ ਤਾਰਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਿਖਾਂ ਨੂੰ ਦੇਸ਼ਭਗਤੀ ਦਾ ਪਾਠ ਪੜ੍ਹਾਣ ਵਾਲਾ ਲਿਖਿਆ ਹੈ :

''ਇਸ ਗਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਉਹਨਾਂ ਨੇ ਸਿਖਾਂ ਵਿਚ ਗੁਰਮਤਿ ਨੂੰ ਪਰਵਿਰਤ ਕੀਤਾ ਅਤੇ ਬਦੇਸ਼ੀ ਸਰਕਾਰ ਦੇ ਵਿਰੁਧ ਨਾ—ਮਿਲਵਰਤਣ ਦੀ ਲਹਿਰ ਚਲਾ ਕੇ ਸਿਖਾਂ ਨੂੰ ਦੇਸ਼ – ਭਗਤ ਦੀ ਸੰਥਾ ਪੜ੍ਹਾਈ।''

ਪ੍ਰਿੰਸੀਪਲ ਛਬੀਨ ਦਾਸ ਨੇ ਇਕ ਵਾਰ ਆਪਣੇ ਭਾਵ ਇਸ ਤਰ੍ਹਾਂ ਪ੍ਰਗਟ ਕੀਤੇ ਸਨ :

''ਇਹ ਠੀਕ ਹੈ ਕਿ ਆਪਣੇ ਪੈਰਾਂ ਉਤੇ ਖੜੇ ਹੋਣ ਦੀ ਸਿਖਿਆ ਦੇਸ਼ ਨੇ ਨਾ—ਮਿਲਵਰਤਨ ਦੇ ਬਾਨੀ ਮਹਾਤਮਾ ਗਾਂਧੀ ਤੋਂ ਪ੍ਰਾਪਤ ਕੀਤੀ ਹੈ। ਪਰ ਸਚ ਪੁਛਿਆ ਜਾਵੇ ਤਾਂ ਇਸ ਸਿਖਿਆ ਦੇ ਦਾਤਾ ਸਭ ਤੋਂ ਪਹਿਲੇ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਹੀ ਹਨ।''

ਇਸ ਤਰ੍ਹਾਂ ਦੀਆਂ ਅਨੇਕਾਂ ਹੀ ਟੂਕਾਂ ਦਿਤੀਆਂ ਜਾ ਸਕਦੀਆ ਹਨ ਜਿਨਾਂ ਤੋਂ ਪਤਾ ਲਗਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਗੁਰਮਤ ਦਾ ਪ੍ਰਚਾਰ ਕੀਤਾ, ਸੰਮਾਜ ਸੁਧਾਰ ਲਹਿਰ ਚਲਾਈ ਅਤੇ ਬੁਰਾਈਆਂ ਦਾ ਨਾਸ ਕੀਤਾ, ਜਿਸਦੇ ਸਿਟੇ ਵਜੋਂ ਅਜ ਜੋ ਸਿਖੀ ਦੇਖਣ ਵਿਚ ਆ ਰਹੀ ਹੈ, ਇਹ ਸਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਅਤੇ ਦੇਣ ਹੈ। ਦੂਜੇ ਪਾਸੇ ਆਜ਼ਾਦੀ ਪ੍ਰਾਪਤੀ ਲਈ ਸਭ ਤੋਂ ਪਹਿਲਾਂ ਉਨ੍ਹਾਂ ਦੇਸ਼ ਕੌਮ ਲਈ ਆਜ਼ਾਦੀ ਦਾ ਝੰਡਾ ਚੁਕਿਆ ਤੇ ਅੰਗ੍ਰੇਜ਼ੀ ਰਾਜ ਦੇ ਖਾਤਮੇ ਵਾਸਤੇ ਨਾ—ਮਿਲਵਰਤਨ ਅੰਦੋਲਨ ਚਲਾਇਆ। ਜੇਕਰ ਉਸ ਸਮੇਂ ਹੀ ਸਾਰੇ ਭਾਰਤ ਵਾਸੀ ਇਸ ਅੰਦੋਲਨ ਵਿਚ ਸਾਥ ਦੇਂਦੇ ਤਾਂ ਭਾਰਤ ਓਦੋਂ ਹੀ ਆਜ਼ਾਦ ਹੋ ਜਾਣਾ ਸੀ ਜੋ ਬਾਦ ਵਿਚ ੧੫ ਅਗਸਤ ੧੯੪੭ ਨੂੰ ਆਜ਼ਾਦੀ ਦਾ ਮੂੰਹ ਦੇਖ ਸਕਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਵਿਚ ਇਕ ਨਾ ਭੁਲਣਯੋਗ ਯੋਗਦਾਨ ਪਾਇਆ। ਉਸ ਯੋਗਦਾਨ ਦੇ ਬਦਲੇ ਭਾਰਤ ਉਨ੍ਹਾਂ ਦਾ ਸਦਾ ਰਿਣੀ ਰਹੇਗਾ। ਪਰ ਇਤਿਹਾਸਕਾਰਾਂ ਤੇ ਸਰਕਾਰ ਨੇ ਜੋ ਉਨ੍ਹਾਂ ਨਾਲ ਹੁਣ ਤਕ ਵਿਤਕਰਾ ਕੀਤਾ ਹੈ ਉਨ੍ਹਾਂ ਨੂੰ ਹੁਣ ਇਹ ਵਿਤਕਰਾ ਛਡ ਦੇਣਾ ਚਾਹੀਦਾ ਹੈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਤਿਹਾਸ ਵਿਚ ਠੀਕ ਸਥਾਨ ਮਿਲਣਾ ਚਾਹੀਦਾ ਹੈ। ਇਸਦੇ ਨਾਲ ਹੀ ਭਾਰਤ ਸਰਕਾਰ ਤੋਂ ਮੰਗ ਕੀਤੀ ਜਾਂਦੀ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਮਹਾਨ ਯੋਗਦਾਨ ਦੇ ਬਦਲੇ ਉਨ੍ਹਾਂ ਦੀ ਯਾਦਗਾਰ ਕਾਇਮ ਕੀਤੀ ਜਾਵੇ ਅਤੇ ਸਰਕਾਰੀ ਤੌਰ ਤੇ ਉਨ੍ਹਾਂ ਬਾਰੇ ਖੋਜ ਕਰਕੇ ਸੰਸਾਰ ਦੇ ਸਾਹਮਣੇ ਇਤਿਹਾਸ ਰਖਿਆ ਜਾਵੇ ਜਿਸਤੋਂ ਪਤਾ ਲਗ ਸਕੇ ਕਿ ਭਾਰਤ ਦੀ ਆਜ਼ਾਦੀ ਦੇ ਅਸਲ ਜਨਮ ਦਾਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਨ। ਇਸ ਦੇ ਨਾਲ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਵਸ ਜੋ ਬਸੰਤ ਪੰਚਮੀ ਵਾਲੇ ਦਿਨ ਹਰ ਸਾਲ ਆਉਂਦਾ ਹੈ ਉਹ ਸਰਕਾਰੀ ਤੌਰ ਤੇ ਸਾਰੇ ਦੇਸ਼ ਵਿਚ ਮਨਾਇਆ ਜਾਣਾ ਚਾਹੀਦਾ ਹੈ।

---

## ਵਿਛੋੜਾ ਗੁਰੂ ਰਾਮ ਸਿੰਘ ਜੀ

(ਸਰਦਾਰਾ ਸਿੰਘ ਕੂਕਾ)

ਕੀਤੀ ਗੱਡੇ ਦੀ ਸਵਾਰੀ
ਬਰਮਾ ਵੱਲ ਨੂੰ ਤਿਆਰੀ
ਵਿਚ ਬੈਠੀ ਮੂਰਤ ਪਿਆਰੀ
ਉਹ ਕਲੇਸ਼ ਪੰਜਾਬ ਦੇ ਮੁਕਾ ਰਿਹਾ ਹੈ
ਛੱਡ ਕੇ ਵਤਨ ਮਾਹੀ ਸਾਡਾ ਜਾ ਰਿਹਾ ਹੈ।
ਸਿੱਖ ਰੋ ਰੋ ਕੇ ਮੋਏ।
ਦਿਲੀਂ ਧਰਵਾਸ ਵੀ ਨਾ ਹੋਏ।
ਦੁਖ ਵਿੱਛੋੜੇ ਦੇ ਪੋਏ
ਪੰਜਾਬ ਤੈਨੂੰ ਧਾਹਾਂ ਮਾਰ ਬੁਲਾ ਰਿਹਾ ਹੈ।
ਦੇਖੋ ਵਤਨ ਦਾ ਮਾਲਕ ਜਾ ਰਿਹਾ ਹੈ।
ਦਿਨ ਔਖੇ ਬਿੱਲਾ ਬਿਤਾ ਰਿਹਾ ਹੈ।
ਦੇਖੋ ਵਤਨ ਦਾ ਮਾਲਕ ਜਾ ਰਿਹਾ ਹੈ।
ਗੁਰੂ ਦੇਂਦੇ ਧਰਵਾਸ
ਤੁਹਾਡੀ ਕਰਾਂਗੇ ਬੰਦ ਖਲਾਸ
ਛੇਤੀ ਹੋਊ ਗੋਰੇ ਦਾ ਨਾਸ
ਉਹ ਸੈਨਤਾਂ ਨਾਲ ਸਮਝਾ ਰਿਹਾ ਹੈ।
ਦੇਖੋ ਵਤਨ ਦਾ ਮਾਲਕ ਜਾ ਰਿਹਾ ਹੈ।

---

# ਰਾਮ–ਮ੍ਰਿਗੇਸ਼ ਅਤੇ ਬਸੰਤ

–ਜਸਵੰਤ ਸਿੰਘ 'ਜੱਸ' ਦਿੱਲੀ

ਕੌਣ ਨਹੀਂ ਜਾਣਦਾ, ਕਿ ਭਾਰਤ ਦਾ ਇਤਿਹਾਸ ਸਦੀਆਂ ਪੁਰਾਣਾ ਹੈ। ਪਰ ਜਾਣਕਾਰੀ ਵਿਚ ਹੋਰ ਵਾਧਾ ਕਰਨ ਲਈ ਦੱਸਣਾ ਜ਼ਰੂਰੀ ਹੈ, ਕਿ ਜਿਥੇ ਰੁੱਤਾਂ ਦੀ ਰਾਣੀ ਬਸੰਤ ਦੇ ਦਿਨ ਕਈ ਹੋਰ ਘਟਨਾਵਾਂ ਨੇ ਇਸ ਦੀ ਮਹੱਤਤਾ ਵਧਾਈ ਹੈ, ਉਥੇ ਬਸੰਤ ਪੰਚਮੀ ਦੇ ਦਿਨ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਲੈ ਕੇ ਇਸ ਰੁੱਤ ਨੂੰ ਹੋਰ ਸ਼ਿੰਗਾਰ ਦਿਤਾ ਹੈ। ਉਨ੍ਹਾਂ ਦੀ ਪ੍ਰਤਿਭਾ ਨੂੰ ਕਵੀ ਨੇ ਇੰਜ ਬਿਆਨ ਕੀਤਾ ਹੈ :

ਚੀਨੀ ਵਾਲਾ ਪ੍ਰੀਤਮ ਪਿਆਰਾ,
ਦਿਨ ਬਸੰਤ ਦੇ ਆਇਆ।
ਬਿਗਲ ਆਜ਼ਾਦੀ ਭੈਣੀਓਂ ਦੇਕੇ,
ਮੰਤ੍ਰ ਖੂਬ ਜਪਾਇਆ।
ਭਲਾ ਸਦਾ ਜੋ ਸਭ ਦਾ ਲੋੜੇ
'ਜੱਸ' ਕੈਸਾ ਅੰਤਰਜਾਮੀ,
ਹੁਣ ਤੇ ਬਹੁੜੋ ਹਿੰਦ ਪੁਕਾਰੇ,
ਪੰਥ ਨੇ ਤਰਲਾ ਪਾਇਆ।

ਇਸ ਦੇਸ਼ ਦੀ ਦੁਨੀਆਂ ਤੋਂ ਵੱਖਰੀ ਤੇ ਪ੍ਰਾਚੀਨ ਸਭਿਅਤਾ ਨੇ ਅਨੇਕਾਂ ਰਾਜਿਆਂ, ਗੁਰੂਆਂ, ਪੀਰਾਂ ਅਤੇ ਜੋਧਿਆਂ ਨੂੰ ਜਨਮ ਦਿਤਾ। ਇਥੋਂ ਦੀ ਰਾਜਨੀਤਕ, ਧਾਰਮਕ, ਸਮਾਜਕ ਤੇ ਆਰਥਕ ਸਥਿਤੀ ਵਿਚ ਸਮੇਂ ਸਮੇਂ ਆਏ ਬਦਲਾਓ ਸਦਕਾ ਕਾਫੀ ਉਥਲ ਪੁੱਥਲ ਵੀ ਹੋਈ। ਜਿਸਦੀ ਗਵਾਹੀ ਸਾਡੀ ਤਵਾਰੀਖ ਤੋਂ ਮਿਲਦੀ ਹੈ। ਹਿੰਦੁਸਤਾਨ ਮੇਲਿਆਂ ਭਰਿਆ, ਧਰਮ ਪ੍ਰਧਾਨ ਦੇਸ਼ ਕਿਉਂ ਕਹਿਲਾਇਆ ? ਇਸ ਲਈ ਕਿ ਇਥੋਂ ਦੀ ਧਰਤੀ ਨੇ ਅਨੇਕਾਂ ਧਰਮਾਂ ਦੇ ਲੋਕਾਂ ਦੀ ਪਾਲਣਾ ਕੀਤੀ ਹੈ। ਜਿਸ ਕਰਕੇ ਇਹ ਖੁਦ ਵੀ ਧਰਮ–ਨਿਰਪੇਕਸ਼ ਦੇਸ਼ ਇਕ ਮਿਸਾਲ ਬਣਕੇ ਉਭਰਿਆ। ਮੇਲਿਆਂ ਕਰਕੇ ਤਾਂ ਪ੍ਰਸਿੱਧ ਹੈ, ਕਿ 'ਇਕ ਹਫਤਾ ਤੇ ਅੱਠ ਮੇਲੇ, ਘਰ ਜਾਈਏ ਤਾਂ ਕਿਹੜੇ ਵੇਲੇ'।

ਜਦੋਂ ਕੜਾਕੇ ਦੀ ਸਰਦੀ ਤੇ ਪਾਲੇ ਕਰਕੇ ਰੁੱਖ, ਬੂਟਿਆਂ ਦੇ ਪੱਤੇ ਝੜ ਜਾਂਦੇ ਨੇ, ਤਾਂ ਬਸੰਤ ਦੀ ਆਮਦ ਨਾਲ ਨਵੀਆਂ ਕਰੂੰਬਲਾਂ ਜਨਮ ਲੈਂਦੀਆਂ ਹਨ। 'ਆਈ ਬਸੰਤ ਤੇ ਪਾਲਾ ਉਡੰਤ' ਦੇ ਅਖਾਣ ਸਦਕਾ ਸਰਦ ਰੁਤ ਵਿਦਾਈ ਲੈ ਜਾਂਦੀ ਹੈ। ਪੁਰਾਤਨ ਕਥਾ ਅਨੁਸਾਰ 'ਬਸੰਤ' ਨਾਮਦੇਵ ਦਾ ਪੁੱਤਰ ਹੈ। ਰੂਪ ਦੇ ਦੇਵਤਾ ਨਾਮਦੇਵ ਦੇ ਘਰ ਪੁੱਤਰ ਪੈਦਾ ਹੋਣ ਦਾ ਸਮਾਚਾਰ ਸੁਣਕੇ ਕੁਦਰਤ ਦੀ ਰਾਣੀ, ਖੁਸ਼ੀਆਂ ਵਿਚ ਝੂੰਮਦੀ ਤੇ ਨਾਚ ਕਰਨ ਲਗਦੀ ਹੈ। ਨਵੇਂ ਪੱਤੇ ਫੁੱਟਦੇ, ਫੁੱਲ ਤੇ ਫਲ ਖਿੜਦੇ ਤੇ ਹਵਾ ਸੁਗੰਧਤ ਹੋ ਜਾਂਦੀ ਹੈ। ਕੋਇਲ ਮਧੁਰ ਗੀਤ ਗਾਉਂਦੀ ਤੇ ਮੋਰ ਪਾਇਲਾਂ ਪਾਉਂਦੇ ਹਨ। ਚਾਰੇ ਪਾਸੇ ਪੀਲੀ ਪੀਲੀ ਸਰਸੋਂ ਦੀ ਖੇਤੀ ਇਕ ਚਾਦਰ ਰੂਪ ਵਿਚ ਵਿਛੀ ਹੋਈ, ਮਨ ਮੋਹ ਲੈਂਦੀ ਹੈ। ਫਿਰ ਕਿਉਂ ਨਾ, ਐਸੇ ਮਧ ਮਸਤ ਮੌਸਮ ਵਿਚ ਨਵੇਂ ਜੋੜੇ ਤੇ ਪ੍ਰੇਮੀ ਪ੍ਰੇਮ ਤਰਾਨੇ ਗਾ ਕੇ ਅਨੰਦ ਲੈਂਦੇ ਹੋਣਗੇ ?

ਬਸੰਤ ਦੇ ਦਿਨ ਹੀ ਗਿਆਨ ਦੀ ਦੇਵੀ ਸਰਸਵਤੀ ਦਾ ਜਨਮ ਹੋਇਆ। ਲੋਕ ਪੂਜਾ ਕਰਦੇ ਹਨ। ਇਸ ਪਵਿੱਤਰ ਦਿਨ ਤੇ ਦੇਸ਼ ਆਜ਼ਾਦੀ ਲਈ ਵੀਰ ਹਕੀਕਤ ਰਾਇ ਨੇ ਸ਼ਹਾਦਤ ਦਿਤੀ। ਮਹਾਂਕਵੀ ਨਿਰਾਲਾ ਦਾ ਜਨਮ ਵੀ ਇਸੇ ਦਿਨ ਦਾ ਹੈ। ਬਸੰਤ ਰਾਗ ਵਿਚ ਬਾਣੀ ਰਚੀ ਗਈ ਅਤੇ ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਬਸੰਤ ਦੀ ਉਪਮਾ ਵੀ ਕੀਤੀ ਹੈ।

ਇਕ ਦੌਰ ਇਹ ਵੀ ਆਇਆ ਕਿ 'ਸ਼ੇਰੇ ਪੰਜਾਬ' ਮਹਾਰਾਜਾ ਰਣਜੀਤ ਸਿੰਘ ਦਾ ਰਾਜ 'ਖਾਲਸਾ ਰਾਜ ਕਹਿਲਾਇਆ ਅਤੇ ਸਿੱਕਾ ਵੀ ਚਲਿਆ। ਸਭ ਧਰਮਾਂ ਦੇ ਲੋਕ ਪ੍ਰਸੰਨ ਚਿਤ ਰਹਿਣ ਲਗੇ, ਜਿਵੇਂ ਚੰਦ੍ਰਗੁਪਤ ਮੌਰੀਆ ਤੇ ਰਾਜਾ ਅਕਬਰ ਦੇ ਸਮੇਂ ਰਹੇ ਸੀ। ਭਾਵੇਂ

੧੬੦੦ ਈ. ਤੋਂ ਈਸਟ ਇੰਡੀਆ ਕੰਪਨੀ ਰਾਹੀਂ ਅੰਗ੍ਰੇਜ਼ ਹੁਣ ਤਕ ਭਾਰਤ ਉਤੇ ਛਾ ਚੁੱਕਾ ਸੀ, ਪ੍ਰੰਤੂ ਸ਼ੇਰੇ ਪੰਜਾਬ ਦੇ ਜਿਉਂਦੇ ਜੀ 'ਖਾਲਸਾ ਰਾਜ' ਵਿਚ ਕਦਮ ਰਖਣ ਦਾ ਉਹ ਸਾਹਸ ਨਾ ਕਰ ਸਕਿਆ। ਉਸਦੇ ਦਸ ਵਰ੍ਹੇ ਪਿਛੋਂ ੧੮੪੯ ਵਿਚ ਅੰਗ੍ਰੇਜ਼ ਦਾ ਸਾਰੇ ਦੇਸ਼ ਉਤੇ ਰਾਜ ਹੋ ਗਿਆ। ਜਿਨ੍ਹਾਂ ਕਾਰਨਾਂ ਕਰਕੇ ਸਿੱਖ ਇਤਿਹਾਸ ਨਿਜੀ ਸਵਾਰਥਾਂ ਤੇ ਪੜਾਵਾਂ ਵਿਚੋਂ ਲੰਘਿਆ। ਉਹਨੂੰ ਕੰਡੇ ਖੜੇ ਕਰ ਦੇਣ ਦੀ ਗੱਲ ਸੀ। ਤਾਂ ਵੀ ਲੋਕ ਆਜ਼ਾਦੀ ਲਈ ਜੂਝੇ।

ਦਸਮੇਸ਼ ਪਿਤਾ ਦੇ ਮਹਾਂਵਾਕ ਅਨੁਸਾਰ ਅਤੇ ਸੌ ਸਾਖੀ ਕਰਕੇ 'ਰਾਮ ਸਿੰਘ ਮੇਰੋ ਹੋਏ ਨਾਮਾ। ਬਾਢੀ ਸੁਤ ਭੈਣੀ ਕੋ ਧਾਮਾ,' ਹੀ ਠੀਕ ਬਾਰ੍ਹਵੇਂ ਜਾਮੇ ਵਿਚ – ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ – ਮਾਘ ਸੁਦੀ ਬਸੰਤ ਪੰਚਮੀ ਬਿ. ੧੮੭੨ ਅਤੇ ੩ ਫਰਵਰੀ ਸੰਨ ੧੮੧੬ ਈ. ਨੂੰ ਲੁਧਿਆਣੇ (ਪੰਜਾਬ) ਦੇ ਪਿੰਡ ਭੈਣੀ–ਰਾਈਆਂ ਵਿਖੇ ਮਾਤਾ ਸਦਾ ਕੌਰ ਦੀ ਕੁਖੋਂ ਮਸ਼ਕ ਰੂਪ ਵਿਚ ਹੋਇਆ। ਜਦੋਂ ਪਿਤਾ ਜੱਸਾ ਸਿੰਘ ਨੇ ਆਕੇ ਤੀਲੇ ਨਾਲ ਮਸ਼ਕ ਛੇੜੀ ਤਾਂ ਪ੍ਰਕਾਸ਼ ਰੂਪ ਵਿਚ ਆਪਦਾ ਆਗਮਨ ਹੋਇਆ। ਰਾਮਗੜ੍ਹੀਆ ਘਰ੍ਹਾਣੇ ਦੇ ਇਸ ਬਾਲਕ ਰਾਮ ਸਿੰਘ ਤੋਂ ਬੜੇ ਪ੍ਰਭਾਵਿਤ ਹੋਏ।

ਬਚਪਨ ਦੇ ੧੫ ਕੁ ਵਰ੍ਹੇ ਆਪ ਗੰਭੀਰ ਹੀ ਰਹੇ। ਆਮ ਬੱਚਿਆਂ ਨਾਲ ਘੱਟ ਹੀ ਘੁਲੇ–ਮਿਲੇ। ਪਿਤਾ ਜੀ ਪਿੰਡ ਦੀ ਸੇਪੀ ਦਾ ਕੰਮ ਕਰਦੇ ਸੀ। ਦੇਸ਼ ਦੀ ਗੁਲਾਮੀ ਤੇ ਖਾਲਸਾ ਰਾਜ ਦੇ ਅਧੀਨ ਹੋਣ ਤੇ ਆਪ ਸਦਾ ਸੋਚਦੇ ਰਹੇ। ਆਪ ਗੁਰਮੁਖੀ ਵਿਦਿਆ ਹੀ ਲੈ ਸਕੇ, ਪ੍ਰੰਤੂ ਹਿਸਾਬ–ਕਿਤਾਬ ਵਿਚ ਤੇਜ਼ ਸਨ। ਆਪ ਦੀ ਸ਼ਾਦੀ ਪਿੰਡ ਧਰੌੜ ਦੇ ਸ੍ਰੀ ਸਾਹਿਬ ਦੀ ਪੁੱਤਰੀ ਬੀਬੀ ਜਸਾਂ ਜੀ ਨਾਲ ਜੰਜ ਚੜ੍ਹਕੇ ਹੋਈ। ਇਸ ਰਸਮ ਨੂੰ ਆਪ ਨੇ ਪਿਛੋਂ ਤੋੜਿਆ। ਬੰਦਗੀ ਵਿਚ ਆਪਦੀ ਰੁਚੀ ਅਧਿਕ ਸੀ ਤਾਂ ਵੀ ਸੰਨ ੧੮੪੧ ਵਿਚ ਆਪ ਨੌ ਨਿਹਾਲ ਸਿੱਖ ਫੌਜ ਵਿਚ ਭਰਤੀ ਹੋ ਗਏ। ਇਸੇ ਸਮੇਂ ਉਲਾਦ ਬੀਬੀ ਨੰਦਾ ਤੇ ਦਇਆ ਕੌਰ ਤੇ ਜਨਮ ਲਿਆ। ਮੁੱਢ ਤੋਂ ਹੀ ਆਪਨੇ ਬਦੇਸ਼ੀ ਚੀਜਾਂ ਦੀ ਵਿਰੋਧਤਾ ਕੀਤੀ ਸੀ। ਗੁਰਬਾਣੀ, ਕੀਰਤਨ ਤੋਂ ਬਿਨਾਂ ਆਪ ਰਾਜਨੀਤੀ ਵਿਚ ਨਿਪੁੰਨ ਰਹੇ। ਭਰਤੀ ਦੇ ਸਮੇਂ ਹੀ, ਮੁਦਕੀ ਦੀ ਲੜਾਈ ਸਮੇਂ ਪਿਛੋਂ ਆਪ ਪਿੰਡ ਹਜ਼ਰੋਂ ਪਿਸ਼ਾਵਰ ਦੀ ਹਰੋਂ ਨਦੀ ਕਿਨਾਰੇ ਬੈਠੇ – ਸਤਿਗੁਰੂ ਬਾਲਕ ਸਿੰਘ ਜੀ ਨੂੰ ਮਿਲੇ ਜਿਨ੍ਹਾਂ ਨੂੰ ਬਿ. ੧੮੬੯ ਵਿਚ ਦਸਮੇਸ਼ ਜੀ ਬਾਬਾ ਅਜਾਪਾਲ ਸਿੰਘ ਦੇ ਨਾਂ ਤੋਂ ਗੁਰਗੱਦੀ ਅਮਾਨਤ ਦੇ ਗਏ ਸੀ। ਸੋ ਆਪ ਨੇ ਬਿਠਾ ਕੇ, ਆਓ ਠਾਕਰੋ ਬੈਠੋ, ਤੁਹਾਡਾ ਇੰਤਜ਼ਾਰ ਹੀ ਕਰ ਰਹੇ ਸਾਂ। ਪੰਜ ਪੈਸੇ ਤੇ ਨਾਰੀਅਲ ਰਖਕੇ ਮੱਥਾ ਟੇਕਕੇ ਆਖਿਆ ਆਪਣੀ ਅਮਾਨਤ ਸੰਭਾਲੋ। ਫਿਰ ਸਿੱਖਾਂ ਨਾਲ ਵਾਪਸੀ ਤੇ ਨੌਕਰੀ ਛੱਡਕੇ ਪਿੰਡ ਭੈਣੀ ਸਾਹਿਬ ਆ ਕੇ ਆਪਨੇ ਕੋਈ ੨੦ ਵਰ੍ਹੇ ਘੋਰ ਤਪੱਸਿਆ ਕੀਤੀ।

ਇਹ ਉਹ ਸਮਾਂ ਸੀ ਜੋ ਗੁਰੂ ਨਾਨਕ ਦੇ ਵੇਲੇ ਬੀਤਿਆ। ਫਿਰ ਦਸਮੇਸ਼ ਜੀ ਪਿਛੋਂ ਵਾਪਰਿਆ। ਪਿੰਡਾਂ ਦੇ ਗੁਰਦੁਆਰੇ ਬੰਦ ਹੋ ਗਏ। ਲੋਕ ਕੰਜਰੀਆਂ ਨਚਾਉਂਦੇ ਤੇ ਆਯਾਸ਼ੀ ਕਰਨ ਲਗੇ। ਕੁਝ ਸਿੰਘ ਜੰਗਲਾਂ ਨੂੰ ਚਲੇ ਗਏ। ਸਭ ਪਾਸੇ ਫਿਰੰਗੀ ਦੇ ਗੁਣ ਗਾਏ ਜਾਂਦੇ। ਬੱਸ ਝੋਲੀ–ਝੁਕ ਜਗੀਰਦਾਰ ਤੇ ਰਾਇ ਸਾਹਬ ਜ਼ੁਲਮ ਕਰਨ ਲਗੇ। ਇਤਿਹਾਸਕਾਰ ਸ਼ਮਸੇਰ ਸਿੰਘ 'ਅਸ਼ੋਕ' ਦੇ ਸ਼ਬਦਾਂ ਵਿਚ – ਉਦੋਂ ਸਮੁੱਚੇ ਪੰਜਾਬ ਵਿਚ ਕੋਈ ਚਾਰ, ਪੰਜ ਸੌ ਹੀ ਸਿੰਘ ਬਚੇ ਸਨ। ਜੇ ਗੁਰੂ ਰਾਮ ਸਿੰਘ ਜੀ ਨਾ ਆਉਂਦੇ ਤਾਂ ਸਿੱਖੀ ਦੀ ਲਾਜ ਬਚਣੀ ਅਸੰਭਵ ਸੀ। ਸੰਨ ੧੮੫੭ ਵਿਚ ਆਪਨੇ ਵਿਸਾਖੀ ਉਤੇ ਸ੍ਰੀ ਭੈਣੀ ਸਾਹਿਬ ਭਾਰੀ ਮੇਲਾ ਕਰਕੇ ਫਿਰ ਪੰਜ ਸਿੰਘਾਂ ਨੂੰ ਅੰਮ੍ਰਿਤ ਪਾਨ ਕਰਾਕੇ 'ਸੰਤ ਖਾਲਸੇ, ਦੀ ਸਿਰਜਨਾ ਕੀਤੀ। ਸਿਖੀ ਪ੍ਰਚਾਰ ਵਾਸਤੇ ਦੇਸ਼ ਵਿਚ ੨੨ ਸੂਬੇ ਥਾਪ ਦਿਤੇ, ਤੇ ਆਪਨੇ ਗੁਰਮਤ ਪ੍ਰਚਾਰ ਵਾਸਤੇ ਹੇਠ ਲਿਖੇ ਅਸੂਲ ਕਾਇਮ ਕੀਤੇ :

ੳ. ਇਕ ਅਕਾਲ ਪੁਰਖ ਨੂੰ ਮੰਨਣਾ ਤੇ ਗੁਰੂ ਦੇ ਹੁਕਮ ਵਿਚ ਰਹਿਣਾ।

ਅ. ਹਰ ਇਕ ਮਾਈ ਭਾਈ ਨੇ ਗੁਰਮੁਖੀ ਅੱਖਰ ਸਿੱਖਣੇ ਤੇ ਦੂਜਿਆਂ ਨੂੰ ਪੜ੍ਹਾਉਣੇ।

ੲ. ਗੁਰਬਾਣੀ ਵਿਚ ਦਰਸਾਏ ਧਰਮ ਜੀਵਨ ਨੂੰ ਧਾਰਨ ਕਰਨਾ।

ਸ. ਸਿਮਰਨ, ਤਿਆਗ ਸੇਵਾ, ਪ੍ਰੇਮ ਭਾਵ ਦੇ ਨਾਲ ਨਾਲ ਸੁੱਚ ਸੋਧ ਰਖਣੀ ਜ਼ਰੂਰੀ।

ਹ. ਮਾਸ, ਸ਼ਰਾਬ, ਚੋਰੀ–ਯਾਰੀ, ਵਾਧੂ ਰਸਮਾਂ, ਤੇ ਨਸ਼ਿਆਂ ਤੋਂ ਦੂਰ ਰਹਿਣਾ ।

ਕ. ਅੰਗ੍ਰੇਜ਼ਾਂ ਦੀ ਚਲਾਈ ਹਰ ਵਸਤੂ, ਡਾਕ ਤੇ ਰੇਲਾਂ ਦਾ ਮੁਕੰਮਲ ਬਾਈਕਾਟ ।

ਖ. ਅੰਗ੍ਰੇਜ਼ਾਂ ਦੀ ਨੌਕਰੀ ਤੇ ਭਰਤੀ ਛਡਕੇ ਆਪਣਾ ਕਿੱਤਾ ਕਰਨਾ ਤੇ ਦਸਵੰਧ ਕੱਢਣਾ ।

ਗ. ਅੰਗ੍ਰੇਜ਼ ਸਰਕਾਰ ਦੀ ਗੁਲਾਮੀ ਵਿਰੁੱਧ,ਅਹਿੰਸਾ ਰਾਹੀਂ ਨਾ–ਮਿਲਵਰਤਨ ਤੇ ਕੁਰਬਾਨੀ ।

ਘ. ਹਰ ਨਾਮਧਾਰੀ ਸਿੰਘ (ਕੂਕੇ) ਨੂੰ ਅੰਮ੍ਰਿਤਧਾਰੀ, ਸਫੇਦ ਬਸਤਰ, ਗੜਵਾ ਤੇ ਸਫ਼ਾਜੰਗ ਜ਼ਰੂਰੀ ।

ਙ. ਹਰ ਪੰਜਾਬੀ ਤੇ ਦੇਸ਼ ਵਾਸੀ ਨੂੰ ਅਣਖ ਭਰਿਆ ਜੀਵਨ ਜੀਉਣਾ ।

ਚ. ਵਿਆਜ ਨਹੀਂ ਲੈਣਾ ਤੇ ਕੁੜੀ ਦਾ ਵੱਟਾ ਨਹੀਂ ਕਰਨਾ ਤੇ ਉਧਾਰ ਲੈਕੇ ਮੁਕਰਨਾ ਵੱਡਾ ਪਾਪ ਹੈ ।

ਛ. ਸਮਾਜਕ ਰੀਤੀ–ਰਿਵਾਜ ਛੱਡਕੇ, ਸਸਤੇ ਅਨੰਦ ਕਾਰਜ ਤੇ ਵਿਧਵਾ ਵਿਆਹ ਕਰਨੇ ।

ਝ. ਹਰ ਨਾਮਧਾਰੀ ਨੂੰ ਸਮੁੱਚੀ ਮਾਨਵਤਾ ਨਾਲ ਪ੍ਰੇਮ ਤੇ ਦੇਸ਼ ਭਗਤ ਹੋਣਾ ਜ਼ਰੂਰੀ ।

ਞ. ਹਰ ਸਿੱਖ ਨੂੰ ਖੱਦਰ ਪਾਉਣਾ, ਗਊ ਰੱਖਣੀ, ਸੁਦੇਸ਼ੀ ਵਰਤੋਂ ਤੇ ਬੈਲ ਖੱਸੀ ਨਾ ਕਰਨ ਦਾ ਹੁਕਮ ।

ਉਪਰੋਕਤ ਅਸੂਲਾਂ ਤੇ ਚੱਲਣ ਵਾਲੇ ਸਿੰਘਾਂ ਅੰਦਰ ਦੇਸ਼ਭਗਤੀ, ਆਤਮਕ ਸ਼ਕਤੀ ਅਤੇ ਪ੍ਰਭੂ ਭਗਤੀ ਦਾ ਹੋਣਾ ਸੁਭਾਵਕ ਸੀ । ਫਿਰ ਕੋਈ ਵੈਰੀ ਕਿਵੇਂ ਜ਼ੁਲਮ ਕਰ ਸਕਦਾ ਸੀ । ਗੱਲ ਕੀ ਦਿਨਾਂ ਵਿਚ ਹੀ ਆਪ ਦੇ ਲੱਖਾਂ ਪੈਰੋਕਾਰ ਬਣ ਗਏ । ਸਾਡੇ ਪਹਿਲੇ ਰਾਸ਼ਟਰਪਤੀ ਦਾ ਕਹਿਣਾ ਹੈ ਕਿ ਆਜਾਦੀ ਦਾ ਜੋ ਰਸਤਾ ਪੰਜਾਬੋਂ ਸਤਿਗੁਰੂ ਰਾਮ ਸਿੰਘ ਨੇ ਸਾਨੂੰ ਦਰਸਾਇਆ । ਕੋਈ ੫੦ ਵਰ੍ਹੇ ਪਿਛੋਂ ਉਸੇ ਨੂੰ ਗਾਂਧੀ ਜੀ ਨੇ ਅਪਨਾਇਆ। ਇਸ ਤਰ੍ਹਾਂ ਕੂਕਾ ਅੰਦੋਲਨ ਨੇ ਦੇਸ਼ ਦੀ ਸੁਤੰਤਰਤਾ ਵਿਚ ਵੱਡਾ ਹਿੱਸਾ ਪਾਇਆ ਹੈ। ਬਾਗੀ ਕੂਕਿਆਂ ਨੇ, ਖਾਲਸਾ ਰਾਜ ਫਿਰ ਲੈਣ ਲਈ ਪਹਿਲਾ ਨਾਅਰਾ ਦਿਤਾ ਸੀ ਕਿ – 'ਆਪਣੀ ਆਜ਼ਾਦੀ ਨੂੰ ਅਸੀਂ ਕਦੇ ਭੁਲਾ ਸਕਦੇ ਨਹੀਂ । ਸਿਰ ਕਟਾ ਸਕਦੇ ਹਾਂ, ਪਰ ਸਿਰ ਝੁਕਾ ਸਕਦੇ ਨਹੀਂ ।' ਉਨ੍ਹਾਂ ਅੰਗ੍ਰੇਜ਼ਾਂ ਦਾ ਜੀਉਣਾ ਹਰਾਮ ਕਰ ਦਿਤਾ, ਪਰ ਦੁੱਖ ਇਹ ਕਿ ਜੇ ਘਰ ਦੇ ਭੇਤੀ ਚੰਦ ਜਗੀਰਦਾਰ ਤੇ ਝੋਲੀ ਚੁੱਕ, ਅੰਗ੍ਰੇਜ਼ਾਂ ਦਾ ਸਾਥ ਨਾ ਦਿੰਦੇ ਤਾਂ ਭਾਰਤ ਕਦੋਂ ਦਾ ਆਜ਼ਾਦ ਹੋ ਜਾਣਾ ਸੀ ।

ਦੇਸ਼ ਨੂੰ ਮੁੜ ਆਜ਼ਾਦ ਕਰਾਉਣ ਦੇ ਆਪ ਨੇ ਤਕੜੇ ਪ੍ਰੋਗਰਾਮ ਬਣਾਏ । ਰੂਸ, ਨੇਪਾਲ ਤੇ ਅਫ਼ਗਾਨਿਸਤਾਨ, ਕਾਬਲ ਜੈਸੇ ਦੇਸ਼ਾਂ ਨਾਲ ਗੰਢਜੋੜ ਕੀਤਾ। ਬਰਤਾਨੀਆਂ ਸਰਕਾਰ ਨਾਲ ਉਸ ਵੇਲੇ ਟੱਕਰ ਲੈਣ ਵਾਲੇ, ਸਤਿਗੁਰੂ ਰਾਮ ਸਿੰਘ ਪਹਿਲੇ ਦੇਸ਼ ਭਗਤ ਸਨ ਤੇ ਪਿਛੋਂ ਹੋਰ ਪ੍ਰਾਂਤਾਂ ਵਿਚੋਂ ਅਣਖੀ ਜਾਗੇ । ਉਧਰ ਜਦੋਂ ਅੰਗ੍ਰੇਜ਼ਾਂ ਨੇ ਗਊ ਬਧ ਕਰਨ ਲਈ ਬੁਚੜਖਾਨੇ ਖੋਲ੍ਹਣ ਦਾ ਅਰੰਭ ਅੰਮ੍ਰਿਤਸਰੋਂ ਕੀਤਾ ਤਾਂ ਸਿੰਘ ਉਤਾਵਲੇ ਹੋ ਉਠੇ ਤੇ ਧਰਮ ਦੀ ਹੇਠੀ ਤੇ ਪਵਿੱਤਰ ਸਰੋਵਰ ਦੀ ਬੇਅਦਬੀ ਕਾਰਣ ਉਨ੍ਹਾਂ ਨੇ ਬੁਚੜਾਂ ਦਾ ਖਾਤਮਾ ਕੀਤਾ । ਫਿਰ ਜ਼ੁਲਮ ਰੋਕਣ ਤੇ ਬਿਲਿਆਂ ਦੀ ਮਨ ਮਾਨੀ ਤੇ ਮੁਸਲਿਆਂ ਦੀਆਂ ਹਰਕਤਾਂ ਕਰਕੇ ਬੇਕਾਬੂ ਸਿੰਘਾਂ ਨੇ ਜਾ ਕੇ ਮਲੇਰ ਕੋਟਲੇ ਤੇ ਮਲੌਦ ਦੀ ਜੰਗ ਵਿਚ ਫਤਹਿ ਪਾ ਲਈ । ਉਥੇ ਹੀ ਅਚਾਨਕ ਕਾਵਨ ਦੀ ਫੌਜ ਨਾਲ ਘਿਰੇ ਸਿੰਘਾਂ ਨੇ ਤੋਪਾਂ ਅਗੇ ਸ਼ਹਾਦਤਾਂ ਪਾਈਆਂ ਤੇ ੧੨ ਵਰ੍ਹੇ ਦਾ ਬਿਸ਼ਨ ਸਿੰਘ ਵੀ ਸ਼ਹੀਦ ਹੋਇਆ । ਇਨ੍ਹਾਂ ਕਾਰਣਾਂ ਕਰਕੇ ਬਿੱਲੇ ਲੰਦਨ ਤੱਕ ਕੰਬ ਉਠੇ । ਇਧਰ ਸਿੰਘਾਂ ਨੂੰ ਦੇਸ਼ ਦੇ ਗੱਦਾਰਾਂ ਅਤੇ ਵਲੈਤੋਂ ਆਏ ਬਿੱਲਿਆਂ ਨਾਲ ਦੁਬੱਲੇ ਜੂਝਣਾ ਪਿਆ ।

ਇਸ ਤਰ੍ਹਾਂ ਮੌਕੇ ਦਾ ਫਾਇਦਾ ਉਠਾਕੇ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਕੂਕਾ ਅੰਦੋਲਨ ਨੂੰ ਦਬਾਣ ਹਿਤ, ੧੮ ਜਨਵਰੀ ੧੮੭੨ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬੋਂ–ਲੁਧਿਆਣੇ ਬੁਲਾਕੇ ਇਲਾਹਾਬਾਦ ਦੇ ਕਿਲ੍ਹੇ ਵਿਚ ਸੂਬਿਆਂ ਸਮੇਤ ਘੱਲ ਦਿੱਤਾ । ਜਾਂਦੇ ਸਮੇਂ ਰੋਂਦੀ ਸੰਗਤ ਨੂੰ ਸਤਿਗੁਰਾਂ ਆਪਣੀ ਆਯੂ ੨੫੦ ਵਰ੍ਹੇ ਦਸਕੇ ਵਾਪਸ ਆਉਣ ਦਾ ਭਰੋਸਾ ਦਿਤਾ ਤੇ ਭਾਈ ਹਰੀ ਸਿੰਘ ਜੀ ਦੇ ਹੁਕਮ ਵਿਚ ਰਹਿਣ ਦਾ ਆਦੇਸ਼ ਦਿਤਾ ਜੋ ਖੇਤੀਬਾੜੀ ਵੀ ਕਰਦੇ ਸਨ । ਆਪਦਾ ਕੱਦ ਲੰਮਾ, ਨੈਣ ਨਕਸ਼ ਤਿਖੇ,

ਗੋਰਾ ਰੰਗ ਤੇ ਕਿਤੇ ਕਿਤੇ ਮਾਤਾ ਦੇ ਦਾਗ, ਦਾੜ੍ਹਾ ਲੰਮਾ, ਨੂਰਾਨੀ ਚੇਹਰਾ ਤੇ ਮਧੁਰ ਬੋਲ ਦੀਵਾਨ ਵਿਚ ਸਭ ਨੂੰ ਮੋਹ ਲੈਂਦੇ। ਜਿਸ ਕਰਕੇ ਕਈ ਸਿੰਘ ਮਸਤਾਨੇ ਹੋ ਜਾਂਦੇ।

ਜਦੋਂ ਸਿੰਘ ਮਹਿਬੂਬ ਸਤਿਗੁਰੂ ਨੂੰ ਇਲਾਹਾਬਾਦ ਮਿਲਣ ਜਾਂਦੇ ਤਾਂ ਆਪ ਨੂੰ ਬਰਮਾਂ ਦੀ ਰਾਜਧਾਨੀ ਰੰਗੂਨ ਦੇ ਸ਼ਾਹੀ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ ਤੇ ਨਾਲ ਭਾਈ ਨਾਨੂੰ ਸਿੰਘ ਰਹੇ ਪ੍ਰੰਤੂ ਸਿੰਘ ਉਥੇ ਵੀ ਦਰਸ਼ਨ ਕਰਨ ਜਾਂਦੇ ਰਹੇ। ਸਤਿਗੁਰਾਂ ਨੇ ਉਥੋਂ ਕਈ ਹੁਕਮਨਾਮੇ ਘਲੇ, ਜੋ ਬਾਬਾ ਰਾਮ ਸਿੰਘ ਦੀਆਂ ਚਿਠੀਆਂ ਕਰਕੇ ਗਿਆਨੀ ਵਿਚ ਪੜ੍ਹਾਏ ਜਾਂਦੇ ਰਹੇ। ਜਦੋਂ ਸਿੰਘ ਉਥੋਂ ਵੀ ਨਾ ਹਟੇ ਅਤੇ ਹੁਕਮਨਾਮੇ ਫੜੇ ਗਏ ਤਾਂ ਚੀਫ ਕਮਿਸ਼ਨਰ ਬਰਮਾ ਨੇ ਆਪਨੂੰ ਸਤੰਬਰ ੧੮੮੦ ਵਿਚ ਟਾਪੂ ਮਰਗੋਈ ਵਿਚ ਬਦਲ ਦਿਤਾ। ਇਧਰ ਖਤ-ਪੱਤਰ ਕਰਕੇ ਅਨੇਕਾਂ ਕੂਕੇ ਰੂਸ ਵਿਚ ਇਕੱਠੇ ਹੋ ਗਏ। ਆਪ ਨੂੰ ਫਿਰੰਗੀ ਨੇ ਮਰਗੋਈ ਤੋਂ ਪੰਜਾਬ ਭੇਜਣਾ ਚਾਹਿਆ ਪਰ ਸਤਿਗੁਰੂ ਜੀ ਨਾ ਮੰਨੇ। ਫਿਰ ਟੇਬਲ ਆਈਲੈਂਡ ਟਾਪੂ ਵੀ ਭੇਜਣਾ ਚਾਹਿਆ। ਪਹਿਰੇਦਾਰ ਹੈਰਾਨ ਹੁੰਦੇ ਕਿ ਕਈ ਵਾਰ ਆਪ ਬਾਹਰੋਂ ਸੈਰ ਕਰਦੇ ਮਿਲਦੇ। ਇਸੇ ਤਰ੍ਹਾਂ ਦੇ ਕੌਤਕ ਆਪਨੇ ਪੰਜਾਬ ਵਿਚ ਵੀ ਕੀਤੇ, ਜੈਸੇ ਭਾਈ ਰਾਇ ਸਿੰਘ ਨੂੰ ਸ਼ੇਰ ਤੋਂ ਬਚਾਣਾ ਤੇ ਮਾਨਾ ਵਾਲੇ ਹੋਲੇ ਤੇ ਮੋਇਆ ਬੱਚਾ ਜਿਉਂਦਾ ਕਰਨਾ ਆਦਿ। ਜਸੂਸੀ ਕਰਨ ਵਿਚ — ਸੂਬਾ ਕਿਸ਼ਨ ਸਿੰਘ, ਅਤਰ ਸਿੰਘ, ਬਾਬਾ ਗੁਰਬਚਨ ਸਿੰਘ ਦੇ ਨਾਮ ਪ੍ਰਮੁਖ ਹਨ।

ਸਰਕਾਰੀ ਰਿਪੋਰਟਾਂ ਅਨੁਸਾਰ ਕਿਸੇ ਹੋਰ ਰਾਮ ਸਿੰਘ ਦੇ ਮਰਗੋਈ ਚੜ੍ਹਾਈ ਹੋਣ ਤੇ ਖ਼ਬਰ ਫੈਲਾ ਦਿਤੀ ਕਿ ਸਤਿਗੁਰੂ ਰਾਮ ਸਿੰਘ ਦਾ ਦਸਤਾਂ (ਡਾਇਰੀਆ) ਕਾਰਨ ੨੯ ਨਵੰਬਰ ੧੮੮੫ ਨੂੰ ਦੇਹਾਂਤ ਹੋ ਗਿਆ। ਪਰ ਭਾਈ ਕਾਹਨ ਸਿੰਘ ਜੋ ੧੮੮੮ ਵਿਚ ਚੁਨਾਰ ਦੀ ਜੇਲ੍ਹ 'ਚੋਂ ਰਿਹਾ ਹੋ ਕੇ ਪੰਜਾਬ ਆਏ, ਦਸਿਆ ਕਿ ਸਤਿਗੁਰੂ ਜੀ ਜਿਉਂਦੇ ਹਨ ਤੇ ਮਰਗੋਈ ਤੋਂ ਅਗਿਆਤ ਵਾਸ ਹੋ ਗਏ। ਜਿਵੇਂ ਸਰਕਾਰ ਸੁਭਾਸ਼ ਚੰਦਰ ਬੋਸ ਦਾ ਪਤਾ ਨਹੀਂ ਲਾ ਸਕੀ, ਇਸੇ ਤਰ੍ਹਾਂ ਸਤਿਗੁਰੂ ਜੀ ਅਲੋਪ ਹੋ ਗਏ। ਨਾਮਧਾਰੀ ਪੰਥ ਸਤਿਗੁਰੂ ਪ੍ਰਤਾਪ ਸਿੰਘ ਤੇ ਮੌਜੂਦਾ ਸਤਿਗੁਰੂ ਜੀ ਦਰਸਨ ਦੇਣ ਦੀ ਤਾਂਘ ਵਿਚ ਅਨੇਕਾਂ ਪਾਠ ਤੇ ਵਰਨੀਆਂ ਕਰਾ ਚੁਕੇ ਤੇ ਹੋ ਵੀ ਰਹੇ ਨੇ। ਹਰ ਵਰ੍ਹੇ ਦੀ ਬਸੰਤ ਉਤੇ ਵਿਛੋੜੇ ਦੀ ਯਾਦ ਨਾਲ ਕਈ ਕਵੀ ਦਰਬਾਰ ਕਰਕੇ ਜੱਸ ਕੀਤਾ ਜਾਂਦਾ ਹੈ। ਅੱਜ ਅਸੀਂ ਰਾਜਨੀਤਕ ਮਸਲਿਆਂ ਤੇ ਪੈਸਾ ਕਮਾਉਣ ਦੀ ਹੋੜ ਵਿਚ ਫਸਕੇ ਸਿਖੀ ਅਸੂਲਾਂ ਨੂੰ ਭੁਲਾਈ ਬੈਠੇ ਹਾਂ। ਪੱਛਮੀ ਸਭਿਅਤਾ ਅਤੇ ਫੈਸ਼ਨ ਨੇ ਸਾਨੂੰ ਕਿਸੇ ਪਾਸੇ ਦਾ ਨਹੀਂ ਰਹਿਣ ਦਿਤਾ। ਹਰ ਬਸੰਤ ਉਤੇ ਫੁੱਲਾਂ ਵਾਂਗ ਜੇ ਅਸੀਂ ਖੁਸ਼ ਰਹਿਣਾ ਹੈ ਤਾਂ ਦਰਸ਼ਨ ਕਰਨ ਲਈ ਪੂਰਨ ਸਿਖ ਬਣੀਏ। ਜਿਵੇਂ ਦਸ਼ਮੇਸ਼ ਪਿਤਾ ਦਾ ਫੁਰਮਾਨ ਹੈ —

'ਰਹਿਣੀ ਰਹੈ ਸੋਈ ਸਿੱਖ ਮੇਰਾ ॥
ਉਹ ਸਾਹਿਬ ਮੈਂ ਉਸਕਾ ਚੇਰਾ॥

## ਚੀਨੀ ਵਾਲੜੇ ਦਾ ਪੁਰਬ

ਵੇਲਾਂ ਟਹਿਕੀਆਂ ਮਹਿਕੀਆਂ ਫੁੱਲ ਕਲੀਆਂ,
ਗੁਲਾਬ ਗੁੰਚੇ ਤੇ ਨਵੀਂ ਬਹਾਰ ਆਈ।
ਸਰਵ੍ਹਾਂ ਹੱਸੀਆਂ ਨੱਸੀਆਂ ਕੁਲ ਗਮੀਆਂ,
ਹਰ ਬੂਟੇ ਤੇ ਨਵੀਂ ਨਿਖਾਰ ਆਈ।
ਪਛੂ ਪੰਛੀ ਵੀ ਖੁਸ਼ੀ ਮਨਾ ਰਹੇ ਨੇ,
ਮੋਰਾਂ ਤਿਤਲੀਆਂ ਭੌਰਿਆਂ ਗੂੰਜਾਰ ਪਾਈ।
ਪਤਝੜ ਜਾਂਦੀ ਹੋਈ ਕਿਧਰੇ ਦਿਸਦੀ ਨਹੀਂ,
ਹਰ ਪਾਸੇ ਤੇ ਬਸੰਤ ਬਹਾਰ ਆਈ।
ਸਾਰਾ ਬ੍ਰਹਿਮੰਡ ਸੁਗੰਧੀ ਦੇ ਨਾਲ ਭਰਿਆ,
ਹਰ ਤਰਫੋਂ ਖੁਸ਼ਬੋ ਹੀ ਆ ਰਹੀ ਏ।
ਮਨੁੱਖਤਾ ਵਿਚ ਵੀ ਖੂਨ ਹੈ ਨਵਾਂ ਆਇਆ,
ਏਸੇ ਲਈ ਉਹ ਖੁਸ਼ੀ ਮਨਾ ਰਹੀ ਏ।
ਨੱਚਣ ਕੁਦਣ ਤੇ ਖੁਸ਼ੀ ਦੇ ਗੀਤ ਗਾਵਣ,
ਧੁਨ ਸੰਗੀਤ ਦੀ ਹਰ ਤਰਫੋਂ ਆ ਰਹੀ ਏ।
ਪਤਾ ਲਗਣ ਤੇ ਸਭ ਮਾਲੂਮ ਹੋਇਆ,
ਸੰਗਤ ਚੀਨੀ ਵਾਲੜੇ ਦਾ ਪੁਰਬ ਮਨਾ ਰਹੀ ਏ।

(ਗੁਰਦੀਪ ਸਿੰਘ ਨਾਮਧਾਰੀ)

# ਆਜ਼ਾਦੀ ਦੇ ਮੋਢੀ ਕੌਣ ਸਨ?

-ਆਤਮਾ ਸਿੰਘ 'ਜੌਹਲ'

ਅੱਜ ਕਾਂਗ੍ਰਸ ਪਾਰਟੀ ਨੂੰ ਏਸ ਗੱਲ ਤੇ ਨਾਜ਼ ਹੈ ਕਿ ਹਿੰਦੁਸਤਾਨ ਨੂੰ ਆਜ਼ਾਦ ਕਰਵੌਣ ਦਾ ਸਿਹਰਾ ਸਾਡੀ ਕਾਂਗ੍ਰਸ ਨੂੰ ਹੀ ਬਝਦਾ ਹੈ, ਅਜ ਏਹ ਸਭ ਕੁਝ ਜਾਣਦੇ ਹੋਏ ਵੀ ਏਸ ਗਲ ਨੂੰ ਵਿਸਾਰੀ ਬੈਠੇ ਹਨ ਕਿ ਆਜ਼ਾਦੀ ਦੇ ਅਸਲ ਮੋਢੀ ਕੌਣ ਸਨ। ਕੇਹੜੀ ਉਹ ਹਸਤੀ ਸੀ ਜਿਸਨੇ ਸਭ ਤੋਂ ਪਹਿਲਾਂ ਭਾਰਤ ਵਿਚ ਖਾਸ ਕਰ ਪੰਜਾਬੀਆਂ ਦੇ ਦਿਲਾਂ ਅੰਦਰ ਆਜ਼ਾਦੀ ਦੇ ਭਾਂਬੜ ਬਾਲੇ ਸਨ। ਏਹ ਠੀਕ ਹੈ ਕਿ ਮਹਾਤਮਾ ਗਾਂਧੀ, ਸੁਭਾਸ਼ ਚੰਦਰ ਬੋਸ, ਸ਼ਹੀਦ ਭਗਤ ਸਿੰਘ ਤੇ ਹੋਰ ਅਨੇਕਾਂ ਸਿਖਾਂ ਤੇ ਹਿੰਦੂਆਂ ਨੇ ਆਜ਼ਾਦੀ ਲਈ ਬਹੁਤ ਘੋਲ ਕੀਤਾ ਹੈ, ਪਰ ਏਹ ਗਲ ਕਦੇ ਕਿਸੇ ਦੇ ਦਿਲ ਅੰਦਰ ਸ਼ਾਇਦ ਹੀ ਆਈ ਹੋਵੇ ਕਿ ਏਹ ਆਜ਼ਾਦੀ ਦੀ ਕੂਕ ਉਠੀ ਕਿਥੋਂ ?

ਜਦੋਂ ਮਹਾਰਾਜਾ ਰਣਜੀਤ ਸਿੰਘ ਚੜਾਈ ਕਰ ਗਿਆ ਤਾਂ ਮਗਰੋਂ ਗੱਦੀ ਦੀ ਵਾਗਡੋਰ ਧਿਆਨ ਸਿੰਘ ਡੋਗਰੇ ਦੇ ਹੱਥ ਆ ਗਈ ਤਾਂ ਉਸਨੇ 'ਜੇਹੜਾ ਬਹੇ ਗੱਦੀ ਉਸਨੂੰ ਮਾਰ ਦਿੰਦੇ' ਵਾਲੀ ਨੀਤੀ ਧਾਰਨ ਕਰ ਲਈ। ਮਹਾਰਾਜੇ ਦੇ ਖਾਨਦਾਨ ਵਿਚੋਂ ਜੇਹੜਾ ਵੀ ਗੱਦੀ ਤੇ ਬਹਿੰਦਾ ਉਹ ਚੰਦ ਰੋਜ਼ ਦਾ ਹੀ ਪ੍ਰਾਹੁਣਾ ਹੁੰਦਾ। ਭਾਵ ਉਹ ਧਿਆਨ ਸਿੰਘ ਡੋਗਰੇ ਦੀ ਸਾਜ਼ਸ਼ ਦਾ ਸਿਕਾਰ ਹੁੰਦਾ। ਏਸ ਤਰ੍ਹਾਂ ਥੋੜੇ ਅਰਸੇ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਦੀ ਅੰਸ਼ ਨੂੰ ਖਤਮ ਕਰ ਦਿਤਾ। ਅੰਤ ਜੇ ਡੋਗਰੇ ਦੀ ਗਦਾਰੀ ਤੋਂ ਬਚਿਆ ਤਾਂ ਸਿਰਫ ਮਹਾਰਾਜਾ ਦਲੀਪ ਸਿੰਘ ਹੀ ਬਚਿਆ ਪਰ ਉਹ ਵੀ ਨਾ ਬਚਿਆਂ ਵਰਗਾ।

ਏਸ ਤਰ੍ਹਾਂ ਮਹਾਰਾਜੇ ਦੀ ਅੰਸ਼ ਨੂੰ ਖਤਮ ਕਰਕੇ ਜਦੋਂ ਧਿਆਨ ਸਿੰਘ ਡੋਗਰਾ ਰਾਜ ਗੱਦੀ ਵਲੋਂ ਨਿਸਚਿੰਤ ਹੋਇਆ ਉਸ ਵਕਤ ਤਕ ਅੰਗ੍ਰੇਜ਼ੀ ਫੌਜ ਸਤਿਜੁਲ ਤੋਂ ਪਾਰ ਲੰਘ ਚੁਕੀ ਸੀ। ਇਸ ਧਿਆਨ ਸਿੰਘ ਨੇ ਅੰਗ੍ਰੇਜ਼ ਜੋ ਸਾਡੇ ਦੇਸ਼ ਵਿਚ ਇਕ ਵਪਾਰੀ ਦੀ ਹੈਸੀਅਤ ਵਿਚ ਆਇਆ ਸੀ ਨਾਲ ਮਿਲਕੇ ਰਹਿੰਦੇ ਸਿੱਖ ਰਾਜ ਦਾ ਵੀ ਖਾਤਮਾ ਕਰਨ ਦੀ ਠਾਨ ਲਈ ਤੇ ਮੁਦਕੀ ਦੇ ਜੰਗ ਵਿਚ ਸਿੱਖ ਫੌਜ ਨੂੰ ਭੇਜਕੇ ਆਪ ਪਿਛਾਂਹ ਹਟ ਗਿਆ ਤੇ ਬਾਰੂਦ ਦੀ ਥਾਂ ਸਰੋਂ ਦੀਆਂ ਬੋਰੀਆਂ ਭੇਜ ਦਿੱਤੀਆਂ। ਦਰਅਸਲ ਏਹ ਚਾਹੁੰਦਾ ਸੀ ਕਿ ਭਾਰਤ ਗੋਰੀ ਚਮੜੀ ਵਾਲੇ ਦੇ ਅਧੀਨ ਜੋ ਜਾਏ। ਸੋ ਇਸ ਤਰ੍ਹਾਂ ਹੀ ਹੋਇਆ। ਏਸ ਦੇਸ਼ ਧਰੋਹੀ ਨੇ ਮਹਾਰਾਜਾ ਰਣਜੀਤ ਸਿੰਘ ਦੀ ਬਚੀ ਖੁਚੀ ਨਿਸ਼ਾਨੀ, ਉਸਦਾ ਪੁਤ੍ਰ ਮਹਾਰਾਜਾ ਦਲੀਪ ਸਿੰਘ ਵੀ ਅੰਗ੍ਰੇਜ਼ ਦੇ ਹਵਾਲੇ ਕਰ ਦਿਤਾ।

ਜਦੋਂ ਦਸ਼ਾ ਏਥੋਂ ਤਕ ਪਹੁੰਚ ਗਈ ਤਾਂ ਉਸ ਵਕਤ ਆਜ਼ਾਦੀ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੋ ਕੰਵਰ ਨੌਂ-ਨਿਹਾਲ ਸਿੰਘ ਦੀ ਪਲਟਨ ਵਿਚ ਭਰਤੀ ਸਨ ਨੇ ਆਪਣੀ ਦੂਰ ਦ੍ਰਿਸ਼ਟੀ ਨਾਲ ਤਕਿਆ ਤਾਂ ਉਨ੍ਹਾਂ ਨੇ ਇਹ ਵਾਕ ਕਹੇ ਕਿ ਹੁਣ ਸਿਖ ਰਾਜ ਦੀਆਂ ਜੜ੍ਹਾਂ ਪੁਟੀਆਂ ਚਲੀਆਂ ਹਨ। ਆਪ ਮੁਦਕੀ ਦੇ ਜੰਗ ਨੂੰ ਜਾਂਦੇ ਹੋਏ ਸਿਖਾਂ ਦੀ ਬਦਨੀਤੀ ਨੂੰ ਭਾਂਪ ਕੇ ਆਪਣੀ ਬੰਦੂਕ ਸਤਿਲੁਜ ਵਿਚ ਸੁਟ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ। ਜਦੋਂ ਆਪ ਜੀ ਪਾਸੋਂ ਨਾਲ ਦੇ ਫੌਜੀਆਂ ਪੁਛਿਆ ਕਿ ਤੁਸਾਂ ਬੰਦੂਕ ਕਿਉਂ ਸੁਟੀ ਹੈ ? ਤਾਂ ਹਜ਼ੂਰ ਨੇ ਉਤਰ ਦਿਤਾ ਕਿ ਮੈਂ ਅਜ ਸੁਟ ਚਲਿਆ ਹਾਂ ਤੁਸੀਂ ਕਲ ਨੂੰ ਸੁਟ ਦਿਓਗੇ! ਏਨਾਂ ਦੇ ਏਹ ਬਚਨ ਉਸ ਵਕਤ ਪੂਰੇ ਹੋ ਗਏ ਜਦੋਂ ਮੁਦਕੀ ਦੀ ਜੰਗ ਵਿਚ ਖਾਲਸਾ ਫੌਜ ਨੂੰ ਹਾਰ ਹੋਈ ਤੇ ਲਾਹੌਰ ਦਰਬਾਰ ਤੇ ਬਾਹਰੋਂ ਆਏ ਗੋਰੀ ਚਮੜੀ ਵਾਲੇ ਵਪਾਰੀ ਨੇ ਕਬਜ਼ਾ ਕਰ ਲਿਆ।

ਬੱਸ ! ਫੇਰ ਕੀ ਸੀ, ਆਪਨੇ ਭੈਣੀ ਸਾਹਿਬ ਆ ਕੇ ਕੁਝ ਚਿਰ ਭਜਨ ਬੰਦਗੀ ਕਰਨ ਤੋਂ ਬਾਦ ਸੰਨ

੧੮੫੭ਈ. ਵਿਚ ਵੈਸਾਖੀ ਵਾਲੇ ਦਿਨ ਮੁੜ ਗੁਰੂ ਗੋਬਿੰਦ ਸਿੰਘ ਜੀ ਦੀ ਤਰ੍ਹਾਂ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਨਵੇਂ ਸਿਰੇ ਸਿਖੀ ਦੀ ਸਿਰਜਨਾ ਕੀਤੀ ਤੇ ਨਵੇਂ ਸਜੇ ਸਿੰਘਾਂ ਦੇ ਅੰਦਰ ਆਜ਼ਾਦੀ ਦੀ ਐਸੀ ਅੱਗ ਬਾਲੀ ਜਿਸਨੇ ਅੰਮ੍ਰਿਤਸਰ, ਲੁਧਿਆਣਾ, ਰਾਏ-ਕੋਟ ਤੇ ਮਲੇਰ ਕੋਟਲੇ ਅੰਦਰ ਅਨੇਕਾਂ ਆਜ਼ਾਦੀ ਦੇ ਪ੍ਰਵਾਨਿਆਂ ਦੀ ਬਲੀ ਲੈ ਲਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ ਦੇ ਖਿਲਾਫ ਅਵਾਜ਼ ਉਠਾਈ ਤੇ ਕਿਹਾ ਕਿ ਜੇ ਦੇਸ਼ ਆਜ਼ਾਦ ਕਰੌਣਾ ਹੈ ਤਾਂ ਇਸ ਬਾਹਰੋਂ ਆਏ ਅੰਗ੍ਰੇਜ਼ ਦਾ ਮੁਕੰਮਲ ਬਾਈਕਾਟ ਕਰੋ। ਆਪਦੇ ਮੁਖ ਮੁੱਦੇ ਸਨ ਕਿ :

੧. ਅੰਗ੍ਰੇਜ਼ ਦੀ ਨੌਕਰੀ ਨਹੀਂ ਕਰਨੀ ।

੨. ਅੰਗ੍ਰੇਜ਼ ਦੇ ਬਣਾਏ ਸਕੂਲਾਂ ਵਿਚ ਪੜ੍ਹਾਈ ਨਹੀਂ ਕਰਨੀ ਕਰੌਣੀ ।

੩. ਇਸਦੀ ਬਣਾਈ ਰੇਲ ਤੇ ਸਫਰ ਨਹੀਂ ਕਰਨਾ।

੪. ਬਦੇਸ਼ੀ ਕਪੜਾ ਨਹੀਂ ਪਹਿਨਣਾ ।

੫. ਇਸ ਦੀਆਂ ਅਦਾਲਤਾਂ ਵਿਚ ਆਪਣੇ ਮੁਕੱਦਮੇ ਨਹੀਂ ਕਰਨੇ, ਘਰ ਹੀ ਬੈਠਕੇ ਪੰਚਾਇਤ ਬਣਾਕੇ ਫੈਸਲੇ ਕਰ ਲੈਣੇ ।

੬. ਏਨਾਂ ਦੀ ਚਲਾਈ ਡਾਕ ਵਿਚ ਚਿੱਠੀ ਨਹੀਂ ਪੌਣੀ ।

ਏਸ ਤਰ੍ਹਾਂ ਅੰਗ੍ਰੇਜ਼ ਦਾ ਹਰ ਪਖੋਂ ਮੁਕੰਮਲ ਬਾਈਕਾਟ ਕਰਨ ਦਾ ਆਦੇਸ਼ ਭਾਰਤ ਵਾਸੀਆਂ ਨੂੰ ਦਿਤਾ। ਏਨਾਂ ਦੇ ਇਸ ਉਪਦੇਸ਼ ਦਾ ਏਨਾ ਅਸਰ ਹੋਇਆ ਕਿ ਕੁਝ ਸਾਲਾਂ ਵਿਚ ਹੀ ਆਪਦੇ ਮਗਰ ਲੱਖਾਂ ਸਿੰਘ ਲਗ ਗਏ । ਤੇ ਆਜ਼ਾਦੀ ਦੀ ਪ੍ਰਾਪਤੀ ਵਾਸਤੇ ਆਪਣੇ ਸੀਸ ਤਲੀ ਤੇ ਧਰਕੇ ਮੈਦਾਨੇ ਜੰਗ ਵਿਚ ਆ ਗਏ । ਸਭ ਤੋਂ ਵਡਾ ਅੰਗ੍ਰੇਜ਼ ਨੂੰ ਭਾਰਤ ਵਿਚੋਂ ਕੱਢਣ ਦਾ ਇਹਨਾਂ ਦਾ ਸਬੂਤ ਹੈ ਅੰਮ੍ਰਿਤਸਰ, ਰਾਏਕੋਟ ਤੇ ਮਲੇਰ ਕੋਟਲੇ ਵਿਚ ਬੁੱਚੜ ਮਾਰਨੇ । ਇਹਨਾਂ ਬੁੱਚੜਾਂ ਨੂੰ ਮਾਰ ਕੇ ਅੰਗ੍ਰੇਜ਼ ਨੂੰ ਚਿਤਾਵਨੀ ਦਿਤੀ ਕਿ ਤੂੰ ਇਕ ਵਪਾਰੀ ਦੀ ਹੈਸੀਅਤ ਵਿਚ ਸਾਡੇ ਦੇਸ਼ ਆਇਆ ਸਾਡੇ ਤੇ ਰਾਜ ਨਹੀਂ ਕਰ ਸਕਦਾ। ਤੈਨੂੰ ਸਾਡਾ ਦੇਸ਼ ਛਡਕੇ ਜਾਣਾ ਹੀ ਪਵੇਗਾ ।

ਜਦੋਂ ਮਲੇਰ ਕੋਟਲੇ ਦੇ ਸਾਕੇ ਤੋਂ ਬਾਦ ਅੰਗ੍ਰੇਜ਼ ਜਿਹੜਾ ਕਿ ਏਨਾਂ ਦੇ ਵਧਦੇ ਤੇਜ ਤੇ ਪੰਥ ਨੂੰ ਵੇਖ ਕੇ ਪਹਿਲਾਂ ਹੀ ਭੈ ਭੀਤ ਸੀ ਤੇ ਕਿਸੇ ਐਸੇ ਮੌਕੇ ਦੀ ਤਾੜ ਵਿਚ ਸੀ ਕਿ ਕਦੋਂ ਕੋਈ ਬਹਾਨਾ ਬਣੇ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਾ । ਸਤਿਗੁਰਾਂ ਨੂੰ ਗ੍ਰਿਫ਼ਤਾਰ ਕਰਕੇ ਪ੍ਰਦੇਸ਼ ਨੂੰ ਲੈਕੇ ਤੁਰਨ ਲਗਾ ਤਾਂ ਕਿਹਾ ਕਿ ''ਬਾਬਾ ਰਾਮ ਸਿੰਘ ਅਬ ਕਿਆ ਕਰੋਗੇ ?'' ਤਾਂ ਸਤਿਗੁਰਾਂ ਉਤਰ ਦਿਤਾ ਕਿ –

''ਜਾ ਓਇ ਬਿਲਿਆ ਮੈਂ ਜੇਹੜੀ ਆਜ਼ਾਦੀ
ਦੀ ਅੱਗ ਬਾਲ ਚਲਿਆ ਹਾਂ ਏਹ ਬੁਝੇਗੀ ਨਹੀਂ
ਸਗੋਂ ਦੂਣੀ ਹੋ ਕੇ ਮਚੇਗੀ ।''

ਉਨ੍ਹਾਂ ਦੇ ਪਾਏ ਪੂਰਨਿਆਂ ਤੇ ਮਗਰੋਂ ਮਹਾਤਮਾ ਗਾਂਧੀ ਪੰਜਾਹ ਸਾਲਾਂ ਬਾਦ ਚਲਿਆ ਤੇ ਆਜ਼ਾਦੀ ਦੀ ਲਹਿਰ ਨੂੰ ਸੁਰਜੀਤ ਰਖਿਆ । ਮਹਾਤਮਾ ਗਾਂਧੀ ਤੋਂ ਬਾਦ ਜਾਂ ਉਸਦੀ ਮੌਜੂਦਗੀ ਵਿਚ ਹੀ ਕਈ ਮਹਾਤਮਾ ਗਾਂਧੀ ਬਣ ਗਏ ।

ਸ੍ਰੀ ਸਤਿਗੁਰੂ ਜੀ ਦੀ ਚਲਾਈ ਆਜ਼ਾਦੀ ਦੀ ਲਹਿਰ ਨੂੰ ਮਜ਼ਬੂਤ ਕਰਨ ਖਾਤਰ ਨਾਮਧਾਰੀਆਂ ਨੇ ਜੋ ਹਿਸਾ ਪਾਇਆ ਉਸਦਾ ਸਭ ਤੋਂ ਵਡਾ ਸਬੂਤ ਹੈ ਲਾਹੌਰ ਜਵਾਹਰ ਲਾਲ ਦੇ ਜਲੂਸ ਵਿਚ ਉਸ ਦਾ ਸਾਥ ਦੇਣਾ। ਨਾਮਧਾਰੀ ਅਜ ਤਕ ਹਰ ਔਕੜ ਸਮੇਂ ਕਾਂਗ੍ਰਸ ਦਾ ਸਾਥ ਦਿੰਦੇ ਰਹੇ । ਸਿਰਫ ਏਸ ਗਲ ਪਿਛੇ ਕਿ ਕਾਂਗ੍ਰਸ ਪਾਰਟੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਆਜ਼ਾ-ਦੀ ਦੀ ਲਹਿਰ ਨੂੰ ਚਾਲੂ ਰਖ ਰਹੀ ਹੈ । ਪਰ ਅਫ਼ਸੋਸ ਹੈ ਕਿ ਆਜ਼ਾਦੀ ਹਾਸਲ ਹੁੰਦਿਆਂ ਹੀ ਕਾਂਗ੍ਰਸ ਦੀਆਂ ਅੱਖਾਂ ਬਦਲ ਗਈਆਂ ਤੇ ਜਵਾਹਰ ਲਾਲ ਜਿਹੜਾ ਕਿ ਆਜ਼ਾਦੀ ਮਿਲਣ ਸਾਰ ਪ੍ਰਧਾਨਮੰਤਰੀ ਚੁਣਿਆ ਜਾ ਚੁੱਕਾ ਸੀ ਨੂੰ ਉਹ ਦਿਨ ਭੁਲ ਗਏ ਕਿ ਜਦੋਂ ਸ਼ਿਮਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਸੀ ਕਿ ਮੈਂ ਕੋਰੇ ਕਾਗਜ਼ ਤੇ ਦਸਖ਼ਤ ਕਰ ਦਿੰਦਾ ਹਾਂ ਤੇ ਤੁਸੀਂ ਜੋ ਮਰਜ਼ੀ ਆਵੇ ਲਿਖ ਲੈਣਾ । ਤੇ ਪੰਡਤ ਨੇ ਕਿਹਾ ਸੀ ਕਿ ਕਲਮ ਮੇਰੀ ਤੇ ਹੱਥ ਤੁਹਾਡਾ, ਜੋ ਤੁਸੀਂ ਹੁਕਮ ਕਰੋਗੇ ਉਹ ਹੀ ਹੋਵੇਗਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹ ਖਾਹਸ ਸੀ ਕਿ ਗਊ ਗ੍ਰੀਬ ਦੇ ਗਲ ਤੋਂ ਛੁਰੀ ਲਥ ਜਾਵੇ । ਭਾਰਤ ਦੇ ਬੁੱਚੜਖਾਨੇ ਬੰਦ ਹੋ

ਜਾਵਣ। ਪਰ ਏਸ ਹਿੰਦੂ ਸੁਕਾਰ ਨੇ ਸਗੋਂ ਅਗੇ ਨਾਲੋਂ ਬੁੱਚੜਖਾਨਿਆਂ ਵਿਚ ਵਾਧਾ ਕੀਤਾ ਤੇ ਨਾਮਧਾਰੀਆਂ ਤੇ ਸਤਿਗੁਰਾਂ ਦੀਆਂ ਕੀਤੀਆਂ ਕੁਰਬਾਨੀਆਂ ਦਾ ਕੌਡੀ ਮੁੱਲ ਨਾ ਪਾਇਆ। ਅਸੀਂ ਅਜ ਵੀ ਗਊ ਦੇ ਸੰਬੰਧ ਵਿਚ ਕੁਝ ਨਾ ਕੁਝ ਲਿਖਦੇ ਰਹਿੰਦੇ ਹਾਂ ਪਰ ਸਾਡੀ ਸੁਕਾਰ ਪਾਸ ਇਤਨਾ ਵਕਤ ਹੀ ਨਹੀਂ ਕਿ ਉਹ ਏਸ ਪਾਸੇ ਵਲ ਧਿਆਨ ਦੇਵੇ। ਖ਼ੈਰ! ਮੈਂ ਇਸ ਪਾਸੇ ਵਲ ਨਹੀਂ ਜਾਣਾ, ਮੈਂ ਤਾਂ ਸਿਰਫ ਏਹ ਹੀ ਦਸਣਾ ਸੀ ਕਿ ਆਜ਼ਾਦੀ ਦੇ ਅਸਲ ਬਾਨੀ ਕੌਣ ਸਨ ਤੇ ਉਨ੍ਹਾਂ ਨੇ ਨਾਮ ਨੂੰ ਅਜ ਕਿਉਂ ਨਹੀਂ ਲਿਆ ਜਾਂਦਾ।

ਪਿਛੇ ਜੇਹੇ ਮੈਨੂੰ ਪਤਾ ਲੱਗਾ ਸੀ ਕਿ ਕਾਂਗ੍ਰਸ ਸੁਕਾਰ ਨੇ ਇਕ ਪੁਸਤਕ ਛਾਪੀ ਹੈ, ਜਿਸਦਾ ਨਾਮ ਸ਼ਾਇਦ ਹੈ ੧੮੮੫ ਤੋਂ ੧੯੮੫ ਇਸ ਵਿਚ ਮੈਨੂੰ ਇੰਞ ਮਲੂਮ ਹੁੰਦਾ ਹੈ ਕਿ ਉਨਾਂ ਨੇ ਵਡੇ ਵਡੇ ਆਜਾਦੀ ਦੇ ਘੁਲਾਟੀਆਂ ਦੇ ਕਾਰਨਾਮੇ ਦਸੇ ਹਨ, ਪਰ ਇਸ ਪੁਸਤਕ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਾਂ ਸਮੁੱਚੇ ਨਾਮਧਾਰੀ ਪੰਥ ਦਾ ਕਿਤੇ ਜ਼ਿਕਰ ਤਕ ਨਹੀਂ ਕੀਤਾ ਗਿਆ। ਜੇ ਇਹ ਸੱਚ ਹੈ ਤਾਂ ਜਿਨ੍ਹਾਂ ਨੇ ਆਜ਼ਾਦੀ ਦਾ ਮੁਢ ਬੱਧਾ ਸੀ ਉਨ੍ਹਾਂ ਨਾਲ ਬਹੁਤ ਵਡੀ ਬੇਇਨਸਾਫੀ ਹੈ। ਮੈਂ ਅਜ ਏਹ ਕਾਂਗ੍ਰਸ ਨੂੰ ਚਿਤਾਵਨੀ ਕਰੌਂਦਾ ਹਾਂ ਕਿ ਉਹ ਅਜੇ ਵੀ ਇਸ ਗ਼ਲਤੀ ਨੂੰ ਸੁਧਾਰਨਤੇ ਆਜ਼ਾਦੀ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਚਲਾਏ ਪੰਥ ਵਲੋਂ ਆਜ਼ਾਦੀ ਲਈ ਪਾਏ ਯੋਗਦਾਨ ਦਾ ਹਵਾਲਾ ਜਰੂਰ ਦੇਣ।

ਅੰਤ ਵਿਚ ਮੈਂ ਉਨ੍ਹਾਂ ਨਾਮਧਾਰੀ ਲਿਖਾਰੀਆਂ ਨੂੰ ਬੇਨਤੀ ਕਰਾਂਗਾ ਜੋ ਕਿ ਮੇਰੇਨਾਲੋਂ ਬਹੁਤ ਸੁਘੜ ਤੇ ਵਿਦਵਾਨ ਹਨ ਉਹ ਸੁਕਾਰ ਦੀ ਇਸ ਪੁਸਤਕ ਨੂੰ ਵੇਖਣ ਤੇ ਸੁਕਾਰ ਨੂੰ ਆਪੋ ਆਪਣੀਆਂ ਦਲੀਲਾਂ ਦੇ ਕੇ ਇਸ ਗਲ ਦੇ ਕਾਇਲ ਕਰਨ ਕਿ ਇਸ ਵਿਚ ਜਿਸ ਤਰ੍ਹਾਂ ਵੀ ਹੋ ਸਕੇ ਨਾਮਧਾਰੀ ਪੰਥ ਦੀਆਂ ਅਦੁੱਤੀ ਕੁਰਬਾਨੀਆਂ ਦਾ ਵੀ ਹਵਾਲਾ ਜਰੂਰ ਦਿਤਾ ਜਾਵੇ। ਏਹ ਹੈ ਆਜ਼ਾਦੀ ਦਾ ਪਿਛੋਕੜ ਤੇ ਉਸਦੇ ਅਸਲ ਚਾਲਕ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

## ਭਾਵਨਿਕ - ਬੋਲ

(ਪੰਜਾਬ ਸਿੰਘ 'ਵਿਜੋਗੀ' ਸੰਤ ਨਗਰ)

ਚੀਨੀ ਵਾਲੇ ਦਾਤੇ ਅਚਰਜ ਖੇਲ ਰਚਾਇਆ ਏ,
ਕਰਨ ਲਗਾ ਦਾਤਾ ਗੱਡੇ ਦੀ ਅਸਵਾਰੀ।
ਸਾਨੂੰ ਹੁਕਮ ਜੋ ਆਇਆ ਉਸ ਪ੍ਰਭੂ ਦੇ ਪਿਆਰ ਦਾ,
ਅਸਾਂ ਉਸ ਹੁਕਮ ਦੀ ਪਾਲਣਾ ਕਰਨੀ ਜਾਰੀ।
ਛੋਟਾ ਵੀਰ ਆਣਕੇ ਚਰਨਾਂ ਉਤੇ ਡਿਗਿਆ ਏ,
ਗਲ ਵਿਚ ਪੱਲਾ ਪਾ ਕੇ ਇਉਂ ਅਰਜ ਗੁਜਾਰੀ।
ਪਾਤਸ਼ਾਹ ਪਿਆਰ ਪਾ ਕੇ
ਕਿਉਂ ਵਿਛੋੜਾ ਪਾਉਂਦੇ ਹੋ,
ਬਿਨਾਂ ਪਾਣੀ ਤੋਂ ਜਿਉਂ ਤੜਫੇ ਮੀਨ ਵਿਚਾਰੀ।
ਤੇਰੇ ਬਾਝੋਂ ਸਾਨੂੰ ਕੀਹਦਾ ਸਹਾਰਾ ਦਾਤਿਆ,
ਵੇਖੋ ਤੜਪ ਰਹੀ ਏ ਜੋ ਸੰਗਤ ਸਾਰੀ।
ਤੁਸੀਂ ਜਾਵੋ ਜੀ ਨਾਂ ਪਾਓ ਵਿਛੋੜਾ ਸੰਗਤਾਂ ਨੂੰ,
ਮੈਨੂੰ ਭੇਜ ਦੇ ਦਾਤਾ ਖੜਾ ਹੈ ਦਾਸ ਅਗਾਰੀ।
ਚੀਨੀ ਵਾਲੇ ਸਤਿਗੁਰ ਦੇ ਦਲਾਸਾ ਵੀਰੇ ਨੂੰ,
ਕਹਿੰਦੇ ਮੇਰੀ ਥਾਂ ਤੂੰ ਸੰਗਤ ਨੂੰ ਸੰਭਾਰੀ।
ਮਾਰੀਆਂ ਭੁਬਾਂ ਓਦੋਂ ਧਾਹਾਂ ਮਾਰੀਆਂ ਭੈਣੀ ਨੇ,
ਸਾਰੇ ਹੋਏ ਬੇਸੁਧ ਕੀ ਬੰਦਾ ਕੀ ਨਾਰੀ।
ਤੜਫਨ ਵਾਂਗ ਮੱਛੀ ਦੇ ਪਏ ਜਮੀਨ ਤੇ ਲੇਟਦੇ,
ਰੱਬਾ ਨਾਲ ਤੂੰ ਸਾਡੇ ਇਹ ਕੀ ਕਹਿਰ ਗੁਜਾਰੀ।
ਤੇਰਾ ਨਹੀਂ ਵਿਛੋੜਾ ਪਲ ਵੀ ਦਾਤਾ ਸਹਿ ਸਕਦੇ,
ਰੋ ਰੋ ਹੌਕੇ ਭਰਦੇ ਹੁੰਦੇ ਪਏ ਲਾਚਾਰੀ।
ਦੇ ਕੇ ਧੀਰਜ ਸਤਿਗੁਰੂ ਗੱਡੇ ਉਤੇ ਬੈਠ ਗਏ,
ਥੱਲੇ ਸੰਗਤ ਲੇਟੇ ਬੇਹੋਸ਼ ਪਈ ਸਾਰੀ।
ਕਰਿਓ ਫਿਕਰ ਜਰਾ ਨਾਂ ਵਾਪਸ ਹੀ ਮੈਂ ਆਵਾਂਗਾ,
ਐਸੇ ਰੂਪ 'ਚ ਆ ਕੇ ਹੋਵਾਂ ਪਰਗਟ ਜਾਰੀ।
ਇਹ ਕੁਝ ਕਹਿ 'ਵਿਜੋਗੀ'
ਗੱਡਾ ਕਢ ਲਿਆ ਭੈਣੀ ਚੋਂ,
ਸਾਰੇ ਸੋਧਣ ਚਲਾ ਜੋ ਪਾਪੀ ਹੰਕਾਰੀ।



# ਝਲੀਏ ਓਥੈ ਤਾਂ ਸੂਰਜ ਵਰਗਾ ਬੱਚਾ ਹੋਇਐ

**ਪਰਮਜੀਤ ਸਿੰਘ ਮੰਡੀ ਹਿਮਾਚਲ**

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਸਮੇਂ ਦਾ ਕੌਤਕ। ਗੁਰਬਾਣੀ ਵਿਚ ਲਿਖਿਆ ਹੈ:

ਸੰਕਟਿ ਨਹੀ ਪਰੈ ਜੋਨਿ ਨਹੀ ਆਵੈ
ਨਾਮ ਨਿਰੰਜਨ ਜਾਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ
ਜਾਕੈ ਮਾਈ ਨ ਬਾਪੋ ਰੇ ॥

(ਪੰਨਾ ੩੩੯)

ਇਕ ਵੇਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ਨੇ ਬਾਬਾ ਲਹਿਣਾ ਜੀ ਤਾਂਈ ਬਚਨ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਆਪ ਦੀ ਗੱਲਬਾਤ ਮੰਨਦੇ ਹਨ ਆਪ ਓਨਾਂ ਨੂੰ ਸਮਝਾਓ ਕਿ ਕੋਈ ਕਾਰੋਬਾਰ ਕਰਿਆ ਕਰਨ। ਇਹ ਗੱਲ ਹੋ ਹੀ ਰਹੀ ਸੀ ਕਿ ਉਪਰੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆ ਗਏ ਤੇ ਆਖਣ ਲਗੇ ਬਾਬਾ ਜੱਸਾ ਸਿੰਘ ਜੀ ਤਾਂਈਂ ''ਮੈਂ ਕੋਈ ਆਪਦੇ ਘਰ ਜਨਮ ਲਿਆ ਹੈ ? ਉਹ ਵਕਤ ਯਾਦ ਕਰੋ ਜਦੋਂ ਮੇਰਾ ਪ੍ਰਕਾਸ਼ ਹੋਇਆ।'' ਜਿਵੇਂ ਗੁਰਬਾਣੀ ਵਿਚ ਲਿਖਿਆ ਹੈ :

ਜਨਮ ਮਰਣ ਤੇ ਰਹਤ ਨਾਰਾਇਣ ॥

(ਪੰਨਾ ੧੧੩੬)

ਸਤਿਗੁਰੂ ਰਾਮ੍ਹ ਸਿੰਘ ਜੀ ਦਾ ਬਚਨ ਸੁਣ ਬਾਬਾ ਜੱਸਾ ਸਿੰਘ ਜੀ ਚੁਪ ਕਰ ਗਏ। ਗੁਰੂ ਜੀ ਨੇ ਯਾਦ ਕਰਾਇਆ ਪ੍ਰਕਾਸ਼ ਸਮਾਂ, ਆਖਣ ਲਗੇ ਮਾਤਾ ਜੀ ਦੇ ਅੰਦਰੋਂ ਜਲ ਪਾਣੀ ਦੀ ਮਸ਼ਕ ਜਿਹੀ ਨਿਕਲੀ ਜੋ ਸਾਡੇ ਹਿੰਦੂਆਂ ਦੇ ਮਤ ਅਨੁਸਾਰ ਏਹੋ ਜਿਹੀ ਵਸਤੂ ਨੂੰ ਦਬਾਇਆ ਜਾਂਦਾ ਹੈ। ਬਾਬਾ ਜੱਸਾ ਸਿੰਘ ਜੀ ਨੇ ਉਸਨੂੰ ਘਰ ਵਿਚ ਹੀ ਦਬਾ ਦਿਤਾ। ਮਾਤਾ ਜੀ ਇਸ਼ਨਾਨ ਕਰ ਲਿਆ। ਦਾਈ ਵੀ ਹੈਰਾਨ ਹੋਈ ਤੇ ਆਪਣੇ ਘਰ ਚਲੀ ਗਈ। ਬਾਬਾ ਜੱਸਾ ਸਿੰਘ ਜੀ ਵੀ ਹੈਰਾਨ ਹੋ ਗਏ। ਭਾਣਾ ਅਕਾਲ ਪੁਰਖ ਦਾ ਇਕ ਦਮ ਸੂਰਜ ਜਿਹਾ ਪ੍ਰਕਾਸ਼ ਕਮਰੇ ਵਿਚ ਦਿਖਾਈ ਦਿਤਾ ਅਤੇ ਮੰਜੇ ਤੇ ਬਾਲਕ ਖੇਡਦਾ ਮਾਤਾ ਜੀ ਵੇਖਿਆ। ਦਾਈ ਨੂੰ ਲੋਕੀਂ ਪੁਛਣ ਕਿ ਬਾਬੇ ਜੱਸਾ ਸਿੰਘ ਘਰ ਕੀ ਹੋਇਆ ਹੈ ? ਦਾਈ ਚੁਪ ਜੇਹੀ ਕਰ ਗਈ ਕਿਉਂ ਕਿ ਉਸਦੇ ਸਾਹਮਣੇ ਕੁਝ ਵੀ ਨਹੀਂ ਸੀ ਹੋਇਆ। ਲੋਕ ਵੇਖ ਗਏ ਸਨ ਸੂਰਜ ਵਰਗਾ ਬੱਚਾ ਪ੍ਰਕਾਸ਼ਿਆ ਹੈ। ਲੋਕ ਦਾਈ ਨੂੰ ਆਖਦੇ ਹਨ ''ਓਥੈ ਤਾਂ ਸੂਰਜ ਵਰਗਾ ਬੱਚਾ ਪ੍ਰਕਾਸ਼ਿਆ ਹੈ।''

ਸੋ ਮੁਖ ਜਲੈ ਜੋ ਕਹੈ ਠਾਕੁਰ ਜੋਨੀ ॥

ਇਸ ਪ੍ਰਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਾਤਾ ਦੇ ਪੇਟੋਂ ਜਨਮ ਨਹੀਂ ਲਿਆ ਸਗੋਂ ਸਿਧੇ ਅਕਾਲ ਪੁਰਖ ਦੇ ਰੂਪ ਵਿਚ ਓਹ ਇਸ ਧਰਤੀ ਤੇ ਪ੍ਰਗਟ ਹੋਏ।

ਪੱਟੀ ਗੋਰੇ ਦੀ ਜੜ੍ਹ
ਸਿੰਘਾਂ ਤੋਪਾਂ ਅਗੇ ਖੜ੍ਹ
ਉਹਨੂੰ ਪੈ ਗਿਆ ਏ ਡਰ

---

## ਦੀਦ ਨ ਥਿਆਇਆ

ਜਾਂਦੀ ਵੇਰ ਮਾਹੀ ਮੇਰਾ ਕਹਿ ਗਿਆ ਸੀ ਆਵਣੇ ਨੂੰ,
ਅਜੇ ਨਹੀਂ ਆਇਆ ਸਮਾਂ ਬਹੁਤ ਹੀ ਵਿਹਾਇਆ ਹੈ
ਆਇਆਂ ਨੇ ਬਸੰਤਾਂ ਕਈ ਕੰਤ ਦੀ ਉਡੀਕ ਵਿੱਚ,
ਹੋਵੇ ਨ ਦਰਸ ਸਾਨੂੰ ਬਿਰਹੋਂ ਸਤਾਇਆ ਹੈ।
ਅੱਜ, ਕੱਲ ਆਉਣ ਦੀ ਉਡੀਕ ਵਿਚ ਦੀਦੇ ਖੋਰੇ,
ਦੀਦ ਨ ਥਿਆਵੇ ਕਾਫੀ ਰੋਇਆ ਕੁਰਲਾਇਆ ਹੈ।
ਦਿਲ ਏਹੋ ਚਾਂਹਵਦਾ ਏ 'ਪੰਛੀ' ਹੋਕੇ ਉਡ ਮਿਲਾਂ,
ਕਿਹੜੇ ਦੇਸ ਬੈਠਾ ਸਾਨੂੰ ਪਤਾ ਨ ਬਤਾਇਆ ਹੈ।

[ਸੰਤ ਦਲੀਪ ਸਿੰਘ ਜੀ ਪੰਛੀ ਮੋਰੀ ਵਾਲਾ]

# ਸਬਕ ਪੜ੍ਹਾਇਆ ਸੀ ਤਿਆਗ ਬਲੀਦਾਨ ਦਾ

ਬਖਸ਼ੀ ਸਿੰਘ ਆਦਲ (ਬਟਾਲਾ)

(੧)

ਰਾਮ ਰਾਮ ਰਾਮ ਰਾਮ ਰਾਮ ਸਿੰਘ ਸਤਿਗੁਰੂ
ਜਗ ਅਜ ਪੂਜਦਾ ਹੈ ਤੇਰੀਆਂ ਲਕੀਰਾਂ ਨੂੰ।
ਸਤਿ ਦਾ ਲਿਬਾਸ ਪਾਣਾ ਸ਼ਾਂਤ ਚਿਤ ਸਦਾ ਰਹਿਣਾ,
ਏਹੋ ਹੀ ਉਸਾਰਦਾ ਹੈ ਕੌਮੀ ਤਕਦੀਰਾਂ ਨੂੰ।
ਅਮਨ ਪਿਆਰ ਬਾਰੇ ਮਾਇਆ ਮੋਹ ਹੰਕਾਰ ਬਾਰੇ,
ਗੁਣ ਚਮਕਾਂਦੇ ਏਹੋ ਭਗਤਾਂ ਫਕੀਰਾਂ ਨੂੰ ।
ਲੁਕਾਈ ਦੇ ਉਹ ਸ਼ਹਿਨਸ਼ਾਹ ਮਨੁੱਖਤਾ ਦੇ ਉਹ ਖੁਦਾ,
ਸਮਝਦੇ ਨੇ ਤੁਛ ਬਾਦਸ਼ਾਹੀਆਂ ਜਾਗੀਰਾਂ ਨੂੰ ।

(੨)

ਜਿਨਾਂ ਪਾਸ ਸਤਿ ਅਤੇ ਧਰਮ ਦੀ ਮਹਾਨ ਰਾਯ
ਜ਼ੁਲਮ ਦਿਆਂ ਪਰਬਤਾਂ ਦੇ ਨਾਲ ਮੱਥਾ ਲਾ ਦੇਂਦੇ।
ਜਿੰਨਾ ਪਾਸ ਹੱਕ ਇਨਸਾਫ ਦੇ ਮਹਾਨ ਜੋਧੇ,
ਵਿਗੜੀਆਂ ਕਿਸਮਤਾਂ ਤੇ ਹੋਣੀਆਂ ਬਣਾ ਦੇਂਦੇ ।
ਆਚਾਰ ਸਦਾਚਾਰ ਨਾਲ , ਸਤਿ ਦੇ ਵਿਹਾਰ ਨਾਲ,
ਮਾਨਵਤਾ ਪਿਆਰ ਨਾਲ, ਸਚ ਨੂੰ ਲਹਿਰਾ ਦੇਂਦੇ
ਜੁਗੋ ਜੁਗ ਅਮਰ ਰਹਿੰਦੇ ਐਸੇ, ਪਰਮਾਤਮਾ ਉਹ,
ਤਪਸਿਆ ਦੇ ਬਲ ਕਲਾ ਸੁਤੀਆਂ ਜਗਾ ਦੇਂਦੇ ।

(੩)

ਤੂੰ ਸਤਿ ਦਾ ਜਮਾਲ ਸੈਂ , ਧਰਮ ਦਾ ਕਮਾਲ ਸੈਂ ,
ਅਨਾਥਾਂ ਦਾ ਨਾਥ ਅਤੇ ਦੀਨਾਂ ਦਾ ਸਹਾਰਾ ਸੈਂ।
ਇਨਸਾਫ ਦੀ ਆਵਾਜ ਅਤੇ ਹੱਕ ਵਾਲਾ ਸਾਜ ਸੈਂ
ਜਾਲਮਾਂ ਦਾ ਕਾਲ ਅਤੇ ਲੋਕਾਂ ਦਾ ਪਿਆਰਾ ਸੈਂ ।
ਅਸਗਾਹ ਸੈਂ, ਅਥਾਹ ਸੈਂਪਿਆਰ ਦਾ ਉਮਾਹ ਸੈਂ,
ਅਪਰੰਪਾਰ ਸਰਬਗ ਤੇ ਨਿਆਰਾ ਸੈਂ ।
ਨਾਮ ਦਾ ਜਹਾਜ ਸੈਂ , ਬੰਦਗੀ ਦਾ ਰਾਜ ਸੈਂ ,
ਮਨੁੱਖਤਾ ਦਾ ਸਾਜ ਅਤੇ ਦੇਸ਼ ਦਾ ਦੁਲਾਰਾ ਸੈਂ ।

(੪)

ਪੂਰਨ ਦੇਸ਼ ਭਗਤ ਸੈਂ , ਸੰਤ ਭਗਵੰਤ ਸੈਂ ,
ਰਾਖਾ ਬਣ ਗਿਆ ਸੈਂ ਗੁਲਾਮ ਹਿੰਦੁਸਤਾਨ ਦਾ ।
ਪਹਿਲੀ ਵਾਰ ਜਨਤਾ ਨੂੰ ਕੀਤਾ ਲਾਮ ਬੰਦ ਤੂੰਹੈਂ,
ਰੂਪ ਧਾਰ ਲਿਆ ਸੀ ਚੰਡੀ 'ਚ ਤੂਫਾਨ ਦਾ ।
ਗੋਰਾ ਗਿਆ ਸੀ ਕੰਬ ਜਦੋਂ ਚੁਕਿਆ ਸੀਬੀੜਾ ਤੂੰਹੈਂ
ਹਿੰਦ ਵਾਲੀ ਆਬਰੂ, ਆਨ, ਸ਼ਾਨ, ਪਾਨ ਦਾ।
ਤੇਰੀਆਂ ਲਕੀਰਾਂ ਉਤੇ 'ਆਦਿਲ' ਹਿੰਦ ਚਲ ਰਿਹਾ,
ਸਬਕ ਜੋ ਪੜ੍ਹਾਇਆ ਸੀ ਤਿਆਗ ਬਲੀਦਾਨ ਦਾ

★

## ਚੀਨੀ ਵਾਲੇ ਪ੍ਰੀਤਮ ਜੀ ਦਰਸ ਦਿਖਾਓ ਆਣ

ਸੰਤੋਖ ਸਿੰਘ ਖੋਖਰ ਦਾਲਮ

ਇਕ ਇਕ ਘੜੀ ਸਾਨੂੰ ਸਾਲ ਵਾਂਗੂ ਲੰਘਦੀ ਏ ,
ਇਕ ਇਕ ਸਾਲ ਸਾਨੂੰ ਸਦੀ ਤੋਂ ਵਡੇਰਾ ਏ ।
ਚੀਨੀ ਵਾਲੇ ਪ੍ਰੀਤਮ ਜੀ ਸਦੀ ਦਾ ਵਿਛੋੜਾ ਤੇਰਾ,
ਚਹੁੰ ਜੁਗਾਂ ਨਾਲੋਂ ਸਾਨੂੰ ਜਾਪਦਾ ਲੰਮੇਰਾ ਏ ।
ਰੋਮ ਰੋਮ ਵਿਚੋਂ ਦਾਤਾ ਨਿਕਲੇ ਆਵਾਜ ਇਹੋ ,
ਝਲਿਆ ਨਾ ਜਾਂਵਦਾ ਵਿਛੋੜਾ ਦਾਤਾ ਤੇਰਾ ਏ ।
ਤੇਰੇ ਬਾਝੋਂ ਸੁੰਵਾ ਸੁੰਵਾ ਜਾਪਦਾ ਏ ਦੇਸ਼ ਸਾਰਾ,
ਤੇਰੇ ਬਾਝੋਂ ਦਾਤਾ ਸਾਡਾ ਸੁੰਵਾ ਸੁੰਵਾ ਡੇਰਾ ਏ ।
ਫੱਟ ਨੇ ਜੁਦਾਈਆਂ ਵਾਲੇ ਡੂੰਘੇ ਡੂੰਘੇ ਸੀਨੇ ਲੱਗੇ,
ਹਟਦੇ ਨਾ ਦਾਤਾ ਏਹ ਤਾਂ ਦਿਨੋਂ ਦਿਨ ਵਧੀ ਜਾਣ।
ਹਟ ਜਾਣ ਝਟ ਪਟ ਫਟ ਏਹ ਜੁਦਾਈ ਵਾਲੇ,
ਚੀਨੀ ਵਾਲੇ ਪ੍ਰੀਤਮ ਜੀ ਦਰਸ ਦਿਖਾਓ ਆਣ ।
ਖਾਣਾਪੀਣਾ ਪਹਿਨਣਾ ਤਾਂ ਰਿਹਾ ਸਾਡਾ ਇਕ ਪਾਸੇ,
ਤੇਰੇ ਬਾਝੋਂ ਦਾਤਾ ਸਾਨੂੰ ਜੀਵਨ ਏਹ ਭਾਵੇ ਨਾਂ ।
ਰਾਜ ਧਨ ਜੋਬਨ ਏਹ ਸਾਡੇ ਕਿਸੇ ਕੰਮ ਨਾਹੀਂ ,
ਜਿੰਨਾ ਚਿਰ ਮਾਲਾ ਵਾਲਾ ਸਾਡੇ ਘਰ ਆਵੇ ਨਾਂ ।

ਉਨਾਂ ਚਿਰ ਹਾਲ ਸਾਡਾ ਰਹਿਣਾਏ ਵਿਜੋਗੀਆਂ ਦਾ
ਜਿੰਨਾ ਚਿਰ ਚੀਨੀ ਵਾਲਾ ਆ ਕੇ ਗੱਲ ਲਾਵੇ ਨਾਂ।
ਬਣ ਠਣ ਰੁੱਤ ਇਹ ਬਸੰਤੀ ਭਾਵੇਂ ਨਿੱਤ ਆਵੇ,
ਮਾਹੀ ਤੋਂ ਬਗ਼ੈਰ ਸਾਨੂੰ ਏਹ ਚੰਦਰੀ ਭਾਵੇ ਨਾਂ।
ਹਾਲ ਤੋਂ ਬੇਹਾਲ ਹੋ ਕੇ ਕੂਕੇ ਪਏ ਕੂਕਦੇ ਨੇ,
ਨਿਮਾਣਿਆਂਦੇ ਮਾਣ ਤੇ ਨਿਤਾਣਿਆਂ ਦੇ ਤੁਸੀਂ ਤਾਣ
ਭੁਲਾਂ ਚੁਕਾਂ ਸਾਡੀਆਂ ਤੁਸੀਂ ਬਖਸ਼ 'ਸੰਤੋਖ' ਕਹੇ
ਚੀਨੀ ਵਾਲੇ ਪ੍ਰੀਤਮ ਜੀ ਦਰਸ ਦਿਖਾਓ ਆਣ।

★★

## ਆਇਆ ਚੀਨੀ ਵਾਲਾ ਕੰਤ ਵੇ ਅਨੰਤ ਸ਼ਬ ਧਾਰ ਕੇ

(ਮਹਿੰਦਰ ਸਿੰਘ ਮਸਕੀਨ 'ਕਕੜ')

ਸਾਂ ਮੈਂ ਸੋਵਤ ਅਚੇਤ ਸਤਾ ਚੇਤ ਇਕ ਨੇਤ ਕਰੀ,
ਡਿੱਠਾ ਜਾ ਮਕਾਨ ਜਹਾਂ ਸ਼ਾਨ ਬੇ ਮਿਸਾਲ ਸੀ।
ਜਹਾਂ ਜਾਵਤ ਧਿਆਨ ਸ਼ਾਨ ਸ਼ਾਨ ਹੀ ਮਹਾਨ ਦਿਸੇ,
ਕੰਵਲਾਂ ਤੇ ਭੌਰਿਆਂ ਨੇ ਛਾਏ ਸਭ ਤਾਲ ਸੀ।
ਪੌਦੇ ਪ੍ਰਫੁਲਤ ਫੁਲਤ ਫੁਲਤ ਫਲ,
ਫੂਲ ਫੂਲ ਫੂਲ ਰਹੇ ਫੂਲੇ ਪਤ ਡਾਲ ਸੀ।
ਤਹਾਂ ਡਿੱਠੀ ਇਕ ਨਾਰ ਕੀਏ ਸੋਲਾਂ ਹੀ ਸ਼ਿੰਗਾਰ,
ਇਹ ਵਿਚਾਰ ਕਹੇ ਆਯੂ ਸੋਲਾਂ ਸਾਲ ਸੀ।
ਪੋਸ਼ਿਸ਼ ਸੁਰੰਗ ਤੇ ਸੁਰੰਗ ਹੀ ਕਪੋਲ ਹੋਠ,
ਜੁਲਫਾਂ ਦੇ ਨਾਗ ਉਨ੍ਹੇ ਰਖੇ ਹੋਏ ਸੰਭਾਲ ਸੀ।
ਅੰਜਨ ਸਵਾਰ ਧਾਰ ਨੈਨਾਂ ਮੇਂ ਸਿਆਮ,
ਸਿਆਮ ਸਿਆਮ ਕੋ ਨਿਹਾਰ ਰਹੀ
ਰਾਧਕਾ ਨਿਹਾਰ ਸੀ।
ਰਾਘਵ ਪਤੀ ਕੋ ਸਤੀ ਦੇਖਤ ਅਨੰਦ ਮੈ,
ਭੈ ਚੰਦ ਭੋਰ ਜਿਉਂ ਚੁਕੋਰ ਖੁਸ਼ਹਾਲ ਸੀ।
ਝੂਮ ਝੂਮ ਗਾਵੈ ਗੀਤ ਗੁਣਗੁਣੀ ਆਵਾਜ ਨਾਲ,
ਨਾਲ ਭੌਰੇ ਪੰਛੀਆਂ ਦੀ ਗੂੰਜ ਵੀ ਕਮਾਲ ਸੀ।
ਹੋਕੇ ਜਰਾ ਕੋਲ ਤੇ ਮੈਂ ਬੋਲ ਕਿਹਾ ਸੁੰਦਰੀ ਨੂੰ,
ਬੋਲ ਕਹੋ ਬੋਲ ਇਹ ਕੀ ਕਾਰਨ ਸ਼ਿੰਗਾਰ ਕੇ।
ਖੁਸ਼ੀ ਅੰਗ-ਅੰਗ ਦਿਸੇ ਅੰਗ ਨ ਸਮਾਏ ਖੁਸ਼ੀ,
ਪੁਛੀ ਤੋਹੇ ਬਾਤ ਇਹਨੇ ਖੁਸ਼ੀ ਕੇਹੜੀ ਕਾਰ ਕੇ।
ਕਿਦੋਂ ਤੂੰ ਅਨੰਗ ਰਤੀ ਪਤੀ ਪ੍ਰੀਤਮ ਕੇ ਰੰਗ ਰਤੀ,
ਦਿਸੇਂ ਤੂੰ ਵਿਸ਼ਾਲ ਸਮੇਂ ਖੜੀ ਤਾਂਘ ਧਾਰ ਕੇ।
ਐ ਕੇ ਦੇਵ ਬਧੂ ਰੰਬਾ ਰੋਹਿਨੀ ਤੂੰ ਅਕਾਸ਼ੋ ਆਈ,
ਕੌਤਕ ਅਚੰਭਾ ਕੋਈ ਖੁਸ਼ੀ ਦਾ ਨਿਹਾਰ ਕੇ।
ਮਘਵਾ ਕੇ ਰੰਗ ਰਤੀ ਯਾਕੇ ਹੈਂ ਤੂੰ ਸਚੀ,
ਸਚੀ ਕਹੁ ਸੱਚੀ ਮੌਨ ਮੁਖ ਦੀ ਨਿਵਾਰ ਕੇ।
ਕਿਹਾ ਸੁੰਦਰੀ ਪੁਕਾਰ ਤੈਨੂੰ ਭੋਲਿਆ ਨਾ ਸਾਰ,
ਆਇਆ ਚੀਨੀ ਵਾਲਾ ਕੰਤ ਵੇ
ਅਨੰਤ ਸ਼ਾਬ ਧਾਰ ਕੇ।
ਤਾਂ ਹੀ ਮੌਲੀ ਮੈ ਬਸੰਤ
ਮੌਲੀ ਵੇਖ ਵੇ ਆਕਾਸ ਧਰਤ,
ਲਤਾ ਬਲੀ ਮੌਲੀ ਮੌਲੇ ਜੀਵ ਖਾਣੀ ਚਾਰ ਕੇ।
ਐਹੋ ਜਿਹੇ ਜੋਬਨ ਮੈਂ ਲਖ ਵਾਰ ਵਾਰ ਮਾਣਾਂ,
ਮੌਜ 'ਮਸਕੀਨ' ਦਰਸ ਚੀਨੀ ਅਸਵਾਰ ਕੇ।

★★★

## ਵਾਹੁ ਮੇਰੇ ਸਤਿਗੁਰ ਵਾਹੁ ਮੇਰੇ ਸਤਿਗੁਰ ਤੇਰੀ ਮਹਿਮਾਂ ਨਿਆਰੀ

(ਲੇਖਕ - ਜੋਗਾ ਸਿੰਘ ਦਿੱਲੀ)

ਸੁਹਣਾ ਕੱਦ, ਸਰੂ ਦਾ ਬੂਟਾ,
ਨੂਰੀ ਮੁੱਖੜੇ ਵਾਲਾ॥
ਲੰਮੀ ਧੌਣ ਚਾਲ ਸੁਹਾਵੀ
ਭੁਜਾ ਲੰਮੀਆਂ ਆਹਲਾ॥
ਚਿੱਟੇ ਬਸਤਰ ਚਰਨੀਂ ਪਉਏ
ਗੱਲ ਵਿਚ ਉਨਦੀ ਮਾਲਾ।
ਦਿਨ ਬਸੰਤ ਦੇ ਰੂਪ ਧਾਰ ਕੇ,
ਭਿੰਨੀ ਭਿੰਨੀ ਮਹਿਕ ਖਿਲਾਰੀ॥
ਵਾਹੁ ਮੇਰੇ ਸਤਿਗੁਰ ... ... ...।
ਅੰਮ੍ਰਿਤ ਰਸਨਾ, ਜੋਤ ਇਲਾਹੀ,

ਹਰ ਥਾਂ ਕਰੇ ਉਜਾਲਾ ॥
ਭੈਣੀ ਸਾਹਿਬ, ਅਰਸ਼ਾਂ ਤੋਂ ਆਇਆ ,
ਤੀਨ ਲੋਕ ਰਖਵਾਲਾ ॥
ਕਲਿਜੁਗ ਅੰਦਰ , ਸਤਿਜੁਗ ਲਾਇਆ,
ਦੀਨ ਦਿਆਲ ਗੋਪਾਲਾ ॥
ਚਾਰੇ ਪਾਸੇ ਖਿੜੀਆਂ ਰੌਣਕਾਂ ,
ਖਲਕਤ ਲਗਦੀ ਪਿਆਰੀ ਪਿਆਰੀ ॥
ਵਾਹੁ ਮੇਰੇ ਸਤਿਗੁਰ ... ... ... ।
ਪਰਗਟ ਹੋ ਕੇ ਸੂਰਜ ਵਾਂਗੂ
ਕੀਤੀ ਸੀ ਰੁਸ਼ਨਾਈ॥
ਘੁਪ ਹਨੇਰਾ ਦੂਰ ਹੋ ਗਿਆ,
ਗਿਆਨ ਦੀ ਜੋਤ ਜਗਾਈ ॥
ਪਾਣੀ ਵਾਂਗੂੰ ਰੁੜਦੀ ਸਿੱਖੀ,
ਬਾਹੋਂ ਪਕੜ ਬਚਾਈ।
ਹਵਨ ਵਰਨੀਆਂ, ਘਰ ਘਰ ਹੋਵਣ,
ਚੜ੍ਹਦੀ ਜਾਵੇ ਨਾਮ ਖੁਮਾਰੀ ॥
ਵਾਹੁ ਮੇਰੇ ਸਤਿਗੁਰ ... ... ... ।
ਦੇਸ਼ ਆਜਾਦ ਕਰਾਵਣ ਖਾਤਰ,
ਸਤਿਗੁਰ ਬਿਗਲ ਬਜਾਇਆ ॥
ਠਾਠਾਂ ਮਾਰਦਾ ਜੋਸ਼ ਵੇਖਕੇ,
ਗੋਰਾ ਸੀ ਘਬਰਾਇਆ॥
ਤੋਪਾਂ ਅੱਗੇ ਉਡਕੇ ਕੂਕਿਆਂ,
ਲੰਡਨ ਤੱਕ ਹਿਲਾਇਆ ॥
ਆਪ ਮਾਹੀ ਪਰਦੇਸ ਤੁਰ ਗਿਆ
ਕਰ ਗਡੇ ਦੀ ਅਸਵਾਰੀ ॥
ਵਾਹੁ ਮੇਰੇ ਸਤਿਗੁਰ ... ... ... ।

★★★★

## ਗੁਰੂ ਰਾਮ ਸਿੰਘ ਜੀ

(ਸ੍ਰ. ਤ੍ਰਿਲੋਚਨ ਸਿੰਘ 'ਹਸਮੁਖ' ਗੜ੍ਹਪਧਾਣਾ )

ਅਠਾਰਾਂ ਸੌ ਬਹੱਤਰੇ ਦੀ ਲਹਿਰ ਆਜਾਦੀ ॥
ਮੋਢੀ ਉਸ ਦੇ ਰਾਮ ਸਿੰਘ ਸਨ ਸਤਿਆਵਾਦੀ ॥
ਨਾ ਮਿਲਵਰਤਨ ਲਹਿਰ ਉਨ੍ਹਾਂ ਨੇ ਸੀ ਚਲਾਈ ॥
ਵਿਚ ਕੌਮ ਦੇ ਜੋਸ਼ ਦੀ ਉਨ੍ਹਾਂ ਸੀ ਨਹਿਰ ਵਗਾਈ॥
ਸਿਰ ਲੱਥ ਸੰਤ ਸਿਪਾਹੀਆਂ ਦੀ ਸੀ ਫੌਜ ਬਣਾਈ॥
ਸੁਤਿਆਂ ਹੋਇਆਂ ਦਿੱਲਾਂ ਵਿਚ ਸੀ ਜੋਤ ਜਗਾਈ॥
ਉੱਚੀ ਸੁੱਚੀ ਕੂਕਿਆਂ ਨੂੰ ਸੀ ਪੇਂਦ ਚੜ੍ਹਾਈ ॥
ਸੱਚ, ਨਿਮਰਤਾ, ਸਿਦਕ ਦੀ ਸੀ ਚੋਲੀ ਪਾਈ ॥
ਦੇਸ਼ ਲਈ ਮਰ ਮਿਟਣ ਦੀ ਸੀ ਜਾਚ ਸਿਖਾਈ ॥
ਹੌਲੀ ਹੌਲੀ ਲਹਿਰ ਇਹ ਜੋਰਾਂ ਤੇ ਆਈ ॥
ਏਹੋ ਨੀਤੀ ਬਾਦ ਵਿਚ ਗਾਂਧੀ ਨੇ ਅਪਨਾਈ ।
ਚਿੱਠੀਆਂ ਦਾ ਪ੍ਰਬੰਧ ਵੀ ਗੁਰਾਂ ਆਪ ਚਲਾਇਆ॥
ਹਰ ਸੰਦੇਸ਼ ਵਿਚ ਗੁਪਤ ਰੂਪ ਚਹੁੰ ਤਰਫ ਪੁਜਾਇਆ।
ਭੈਣੀ ਪਿੰਡ ਤੇ ਨਜ਼ਰਾਂ ਬਿੱਲਿਆਂ ਨੇ ਰਖੀਆਂ ॥
ਜਿਸਤਰ੍ਹਾਂ ਬਰਸਾਤ ਵਿਚ ਬਿਨ ਸਦਿਓਂ ਮੱਖੀਆਂ॥
ਆਜ਼ਾਦੀ ਦੀ ਲਹਿਰ ਵਿਚ ਸਭ ਹੋ ਗਏ ਤੇਜ ॥
ਹਰ ਵਿਦੇਸ਼ੀ ਚੀਜ਼ ਦਾ ਫਿਰ ਕਰਨ ਲਗੇ ਪਰਹੇਜ॥
ਕੂਕਿਆਂ ਫਰਜ਼ ਪਛਾਣਿਆਂ ਅੱਤ ਬਿੱਲਿਆਂ ਕੀਤੀ॥
ਜੋ ਸਿਰ ਚੁੱਕਦਾ ਕੁਚਲ ਦੋ, ਦੀ ਫੜ ਲਈ ਨੀਤੀ॥
ਸ਼ੱਕ ਉਨ੍ਹਾਂ ਨੂੰ ਜਿਸ ਤੇ ਹੋਈ ਫੜ ਉਸੇ ਨੂੰ ਢਾਹਿਆ॥
ਦੇਸ਼ ਗੱਦਾਰਾਂ ਪਿਠੂਆਂ ਨੂੰ ਜੜੋਂ ਹਿਲਾਇਆ ॥
ਬੁੱਚੜਖਾਨਿਆਂ ਦਾ ਵੀ ਉਨ੍ਹਾਂ ਕੀਤਾ ਡੱਟ ਵਿਰੋਧ॥
ਕਈ ਤਾਂ ਬੁੱਚੜ ਵੱਢੇ ਕੂਕਿਆਂ ਆਕੇ ਵਿਚ ਕਰੋਧ॥
ਸਾਡੇ ਲੋਕਾਂ ਤੋਂ ਹੀ ਗੋਰਿਆਂ ਡਾਢੇ ਜੁਲਮ ਕਰਾਏ॥
ਪਟਿਆਲੇ ਵਰਗੇ ਰਾਜੇ ਵੀ ਬਣ ਗਏ ਪਰਾਏ ।
ਜਦੋਂ ਅੰਗਰੇਜਾਂ ਕੀਤੀਆਂ ਜੋ ਮਨ ਵਿਚ ਆਈਆਂ॥
ਤੋਪਾਂ ਸਾਹਵੇਂ ਕੂਕਿਆਂ ਭੱਜ ਛਾਤੀਆਂ ਡਾਹੀਆਂ॥
ਸਤਿਗੁਰ ਜੀ ਨੂੰ ਸਮਝਿਆ ਉਨ੍ਹਾਂ ਦੁਸ਼ਮਨ ਭਾਰਾ॥
ਕੂਕਾਂ ਲਹਿਰ ਦਬਾਉਣ ਲਈ ਮਿਲ ਕਰਨ ਵਿਚਾਰਾਂ।

ਜ਼ੋਰ ਉਨ੍ਹਾਂ ਨੇ ਲਾ ਲਿਆ ਸਾਰੇ ਦਾ ਸਾਰਾ ॥
ਵਧਦੀ ਲਹਿਰ ਨੂੰ ਵੇਖ ਕੇ ਫਿਰ ਚੜ੍ਹ ਗਿਆ ਪਾਰਾ।
ਕੋਸ਼ਿਸ਼ਾਂ ਕਈ ਕਰ ਕੇ ਵੀ ਜੱਦ ਗਈ ਨਾ ਕੋਈ ਪੇਸ਼।
ਜਲਾਵਤਨੀ ਦਾ ਸਤਿਗੁਰ ਜੀ ਨੂੰ ਭੇਜ ਦਿੱਤਾ ਸੰਦੇਸ਼
ਏਦਾਂ ਉਨ੍ਹਾਂ ਸੋਚਿਆ ਮੁਕ ਜਾਊ ਸਭ ਕਲੇਸ਼ ॥
ਪਰ ਮਹਾਂ ਵਿਛੋੜਾ ਇਹ ਕਿਵੇਂ ਭੁਲ ਸਕਦਾ ਸੀ ਦੇਸ਼
ਰਹੂ ਚਮਕਦਾ ਸੂਰਜ ਵਾਂਗੂ ਉਨਾਂ ਦਾ ਉਪਦੇਸ਼॥
ਸਿਫਤ ਲਿਖਾਂ ਇਕ
ਦੂਜੀ ਮਨ ਵਿਚ ਝੱਟ ਹੁੰਦੀ ਪਰਵੇਸ਼
ਕੌਣ ਨਹੀਂ ਹੈ ਜਾਣਦਾ,
ਸਤਿਗੁਰ ਤੈਨੂੰ ਦੇਸ਼ ਵਿਦੇਸ਼ ॥
ਯਾਦ ਤੁਸਾਂ ਦੀ ਸਾਡੇ ਮਨ ਵਿਚ
'ਹਸਮੁਖ' ਰਹੂ ਹਮੇਸ਼ ॥

★★ ★ ★★

## ਸਤਿਗੁਰੂ ਰਾਮ ਸਿੰਘ ਜੀ ਦੇ ਜਦ ਹੋ ਜਾਣਗੇ ਦੀਦਾਰੇ

(ਦਰਸ਼ਨ ਸਿੰਘ ਹੈਦਰਾਬਾਦ)

ਸਤਿਗੁਰੂ ਰਾਮ ਸਿੰਘ ਜੀ ਦੇ
ਜਦ ਹੋ ਜਾਣਗੇ ਦੀਦਾਰੇ ।
ਆਖਰੀ ਲਹਮੇਂ ਦੇ ਮਕਸਦ
ਪੂਰੇ ਹੋ ਜਾਣਗੇ ਪਿਆਰੇ ।
ਨਵੇਂ ਸਾਲ ਦੀ ਤਿਆਰੀਆਂ ਨੇ
ਮੌਸਮ ਨੂੰ ਸੁਹਾਵਨਾ ਬਣਾਇਆ ਹੋਇਆ ਏ
ਦੁਨੀਆਂ ਦੇ ਹਰ ਸਖਸਤ ਵਿਚ ਉਸ
ਰੰਗੀਲੀ ਸ਼ਾਮ ਦਾ ਖੁਮਾਰ ਛਾਇਆ ਹੋਇਆ ਏ।
ਐਥੋਂ ਤਕ ਕਿ ਪਾਂਧੀ ਵੀ ਆਪਣੀ
ਮਿਠੀ ਤਨਹਾਈ ਵਿਚ ਖੋਏ ਹੋਏ ਨੇ ।
ਫਿਰ ਪਤਾ ਨਹੀਂ ਸਾਡੇ ਦਿਲਾਂ ਦੀ ਸ਼ਹਿਨਾਈ
ਐਸੀ ਗਮਗੀਨ ਕਿਉਂ ਹੋਈ ਪਈ ਏ ।
ਅਸਲ ਵਿਚ ਉਸ ਰਹਿਬਰ ਰਹਿਮਤੁਲ੍ਹਾ ਨਾਲ
ਜਿਨ੍ਹਾਂ ਦੀ ਲੈ ਲਗੀ ਹੋਈ ਏ ।
ਉਨ੍ਹਾਂ ਨੂੰ ਦਿਲਾਂ ਨੂੰ ਕਾਬੂ ਵਿਚ ਰਖਣ ਲਈ
ਕਿਸੇ ਬਹਾਰ ਦੀ ਲੋੜ ਨਹੀਂ ਪੈਂਦੀ ਏ ।
ਉਲਫਤ ਦਾ ਦੀਵਾ ਅਸੀਂ
ਆਪਨੇ ਦਿਲਾਂ ਵਿਚ ਜਗਾਇਆ ਏ ।
ਉਮੀਦਾਂ ਦੇ ਫੁੱਲਾਂ ਨਾਲ
ਆਪਨੇ ਘਰ ਨੂੰ ਸਜਾਇਆ ਏ ।
ਸਤਿਗੁਰੂ ਰਾਮ ਸਿੰਘ ਜੀ ਦੇ
ਜਦ ਹੋ ਜਾਣਗੇ ਦੀਦਾਰੇ ।
ਆਖਰੀ ਲਹਮੇਂ ਦੇ ਮਕਸਦ
ਪੂਰੇ ਹੋ ਜਾਣਗੇ ਪਿਆਰੇ । ......
ਤੇਰੇ ਇੰਤਜਾਰ ਵਿਚ
ਦਿਨ ਗੁਜਰ ਜਾਂਦੇ ਪਏ ਨੇ।
ਤੇਰੇ ਖਵਾਬਾ ਵਿਚ ਰਾਤਾਂ
ਲੰਘ ਜਾਂਦੀਆਂ ਪਈਆਂ ਨੇ ।
ਹਰ ਘੜੀ ਦਿਲ ਵਿਚ
ਤੇਰੀ ਯਾਦ ਦੇ ਚਿਰਾਗ ਜਲਦੇ ਪਏ ਨੇ ।
ਉਦਾਸ ਰਸਤਿਆਂ ਵਿਚ
ਤੇਰੀਆਂ ਯਾਦਾਂ ਦੇ ਸਾਏ ਚਲਦੇ ਪਏ ਨੇ ।
ਦਿਲ ਦੇ ਹਰ ਜ਼ਖਮ ਵਿਚ
ਤੇਰਾ ਅਕਸ਼ ਉਭਰਦਾ ਪਿਆ ਏ ।
ਤੇਰੀ ਯਾਦ ਵਿਚ ਖੁਦ ਦੇ
ਹੋਸ਼ - ਹਵਾਸ ਲਾਮ੍ਹੇ ਲਾਏ ਹੋਏ ਨੇ ।
ਟੁਟ ਨ ਜਾਏ ਸਾਹ ਦੀ ਆਖਰੀ ਕੜੀ,
ਬਸ ਇਹ ਡਰ ਖਾਈ ਜਾਂਦਾ ਪਿਆ ਏ ।
ਮਾਸੂਮਿਆਂ ਦੇ ਸਾਏ ਵਧਦੇ ਚਲੇ ਪਏ ਜਾਂਦੇ ਨੇ ।
ਫਿਰ ਵੀ ਸਾਡੇ ਇਸ ਸਿਮਰਨੰ ਨੇ ਉਸ
ਮੁਸਤਫਾ · ਮੁਖਤਾਰ ਨੂੰ ਜਰੂਰ ਪਿਘਲਾਣਾ ਏ ।
ਕਲਿਜੁਗ ਵਿਚ ਸਤਿਜੁਗ ਵਰਤਾਨ ਵਾਲੇ
ਮੇਰੇ ਆਕਾ , ਰਸੂਲ ਨੇ
ਜਰੂਰ ਹੁਣ ਗੇੜਾ ਮਾਰਨਾ ਏ।
'ਦਰਸ਼ਸਨ' ਆ ਉਸ ਨਿਗਾਹੇ-ਕਰਮ ਦੇ
ਚਰਨਾਂ ਵਿਚ ਅਰਦਾਸ ਕਰੀਏ ।
ਆਪਣੀਆਂ ਨੈਂਕਾਂ ਨੂੰ

ਇਸ ਤਪਦੇ ਦਰਿਆ ਤੋਂ ਪਾਰ ਲੰਘਾ ਲਈਏ ।
ਸਤਿਗੁਰੂ ਰਾਮ ਸਿੰਘ ਜੀ ਦੇ
ਜਦ ਹੋ ਜਾਣਗੇ ਦੀਦਾਰੇ ।
ਆਖਰੀ ਲਹਮੇਂ ਦੇ ਮਕਸਦ
ਪੂਰੇ ਹੋ ਜਾਣਗੇ ਪਿਆਰੇ ।

★★★ ★★★

## ਚੀਨੀ ਅਸਵਾਰ ਆ ਜਾ

(ਜੋਗਿੰਦਰ ਸਿੰਘ ਕੰਗ,)

-੨੭੨੮, ਦੁੱਗਰੀ ਰੋਡ, ਲੁਧਿਆਣਾ

(੧)

ਚੀਨੀ ਵਾਲੇ ਪਾਤਸ਼ਾਹ ਸਾਡੀ ਅਰਜੋਈ ਸੁਣ,
ਮੋੜ ਮੁਹਾਰ ਹੁਣ ਭੈਣੀ ਸਾਹਿਬ ਵਲ ਨੂੰ ।
ਸਦੀਆਂ ਨੇ ਬੀਤ ਗਈਆਂ ਤਕ ਤਕ ਰਾਹ ਤੇਰਾ,
ਝੱਲ ਨਹੀਂ ਸਕਦੇ ਵਿਛੋੜੇ ਵਾਲੇ ਸੱਲ ਨੂੰ ।
ਈਰਖਾ ਦਵੇਸ਼ ਵਾਲੇ ਭਾਂਬੜ ਪਏ ਮੱਚਦੇ ਨੇ ,
ਦਿਸਦੀਆਂ ਨੇ ਕੁਝ ਕੁਝ
ਆਉਣ ਦੀਆਂ ਨੀਸ਼ਾਨੀਆਂ ਵੇ ।
ਆ ਕੇ ਗਲ ਪੁੱਛ ਅੱਜ ਮਸਤ ਮਸਤਾਨਿਆਂ ਤੋਂ,
ਚੀਨੀ ਅਸਵਾਰ ਆਜਾ ਪੰਥ ਦੇ ਬਾਨੀਆਂ ਵੇ ।

(੨)

ਤੇਰੇ ਪਾਏ ਪੂਰਨਿਆਂ ਤੇ ਲੋਕ ਅੱਜ ਚਲਦੇ ਨੇ ,
ਸਮੂੰਹ ਅਨੰਦ ਕਾਰਜ ਸਭ ਤੇਰੇ ਉਪਕਾਰ ਨੇ ।
ਪੰਜਾਬੀਅਤ ਤੇ ਸਾਦਗੀ ਦੀ
ਲਹਿਰ ਜਿਹੜੀ ਚੱਲ ਰਹੀ ,
ਅੱਜ ਦੇ ਸਮਾਜ ਤਾਂਈ ਪਰ ਉਪਕਾਰ ਨੇ।
ਤੋਪਾਂ ਵਾਲਾ ਕੰਮ ਤੁਸਾਂ ਮਾਲਾ ਕੋਲੋ ਸਾਰ ਲਿਆ।
ਤੇਰੀਆਂ ਕਹਾਣੀਆਂ ਜਗ ਵਿਚ ਲਾਸਾਨੀਆਂ ਵੇ।
ਪੰਥ ਫੁਲਵਾੜੀ ਨੂੰ ਦਰਸ ਪਾਣੀ ਲਾ ਆ ਕੇ ।
ਚੀਨੀ ਅਸਵਾਰ ਆ ਜਾ ...... ।

(੩)

ਤ੍ਰੇਤੇ ਜੁਗ ਵਿਚ ਬਣ ਰਾਮ ਜੀ ਦਾ ਰੂਪ ਆਏ ।
ਰਾਕਸ਼ਾਂ ਤੇ ਜ਼ਾਲਮਾਂ ਪਾਪੀਆਂ ਨੂੰ ਮਾਰਿਆ ਸੀ ।
ਦੁਆਪਰ 'ਚ ਕ੍ਰਿਸ਼ਨ ਦਾ ਰੂਪ ਮਾਹੀ ਧਾਰ ਆਏ।
ਕੰਸ ਦੁਰਯੋਧਨ ਜਿਹੇ ਹੰਕਾਰੀਆਂ ਨੂੰ ਮਾਰਿਆ ਸੀ।
ਕਲਿਯੁਗ ਵਿਚ ਆਕੇ
ਭੈਣੀ ਸਾਹਿਬ ਭਾਗ ਲਾਇਆ ।
ਗਊ ਗਰੀਬ ਰਖਿਅਕ ਨਾਮ ਦੇ ਦਾਨੀਆਂ ਵੇ ।
ਸੰਗਤਾਂ ਦੇ ਮਨ ਵਿਚ ਚਾਅ ਜਿਹਾ ਉੱਠਦਾ ਏ ।
ਚੀਨੀ ਅਸਵਾਰ ਆਜਾ ........... ।

(੪)

ਕਾਲੀ ਇਕ ਕੰਬਲੀ ਨੂੰ ਪਹਿਨ ਕਿਤੇ ਚਲੇ ਗਏ ।
ਲੱਭ ਲੱਭ ਆਪ ਨੂੰ ਸੰਗਤਾਂ ਹਾਰੀਆਂ ਨੇ ।
ਪਾ ਕੇ ਪ੍ਰੇਮ ਗੂੜ੍ਹਾ ਮੁੱਖੜਾ ਛੁਪਾ ਲਿਆ ।
ਸਾਡੇ ਮਾਹੀ ਦੀਆਂ ਬਸ ਇਹੋ ਦਿਲਦਾਰੀਆਂ ਨੇ।
ਜਾਂਦੇ ਹੋਏ ਕੋਈ ਥਾਂ ਪਤਾ ਵੀ ਨ ਦੱਸ ਗਏ ।
ਰੋਂਦੀਆਂ ਕੁਰਲਾਉਂਦੀਆਂ ਸੰਗਤਾਂ ਦੀਵਾਨੀਆਂ ਵੇ।
ਸੰਗਤ - ਬੰਬੀਹੇ ਤਾਂਈ ਸ੍ਵਾਂਤੀ ਬੂੰਦ ਦਰਸ ਦਿਓ।
ਚੀਨੀ ਅਸਵਾਰ ਆਜਾ ......... ।

★★★ ★★ ★★★

## ਭਾਗਾਂ ਭਰੀ ਬਸੰਤ ਬਹਾਰ ਆਈ

ਹਰਭਜਨ ਸਿੰਘ ਰਾਜਾ

-ਐਲਣਾਬਾਦ (ਸਿਰਸਾ )

ਖਿੜਿਆ -੨ ਅਜ ਹਰ ਕੋਈ ਨਜਰ ਆਵੇ ,
ਚੋਲਾ ਪਹਿਨ ਬਸੰਤ ਮੁਟਿਆਰ ਆਈ ।
ਇਹਦੀ ਛਬ ਅਨੋਖੜੀ ਕੁਲ ਨਾਲੋਂ,
ਕੂਲੇ ਹੱਥਾਂ ਤੇ ਮਹਿੰਦੀ ਨਖਾਰ ਆਈ ।
ਫਿਰੇ ਨੱਚਦੀ ਟੱਪਦੀ ਵਿਚ ਮਸਤੀ,
ਫੁਲ -੨ ਕੇ ਇਕ ਤੋਂ ਚਾਰ ਆਈ ।

ਖੱਟੇ ਰੰਗ ਦੀ ਸਿਰ ਤੇ ਲੈ ਚੁੰਨੀ,
ਜੋਬਨ ਮਤੀ ਕਰ ਸੋਲਾਂ ਸ਼ਿੰਗਾਰ ਆਈ ।
ਇਹਦੇ ਜਿਸਮ ਵਿਚੋਂ ਮਹਿਕਾਂ ਔਂਦੀਆਂ ਨੇ ,
ਲੈ ਕੇ ਕੁੱਲ ਤੋਂ ਉਚਾ ਪਿਆਰ ਆਈ ।
ਕੋਇਲਾਂ ਪਈਆਂ ਮੂੰਹ ਚੋਂ ਇੰਜ ਆਖਣ ,
ਭਾਗਾਂ ਭਰੀ ਬਸੰਤ ਬਹਾਰ ਆਈ ।
ਭਾਗਾਂ ਵਾਲੀਏ ਰੁਤੇ ਸੁਹਾਣੀਏ ਨੀ ,
ਜੁਗ ਜੁਗ ਜੀਵੇਂ ਜਵਾਨੀਆਂ ਮਾਣਦੀ ਰਹੇਂ ।
ਜਦੋਂ ਆਵੇਂ ਤਾਂ ਰੌਣਕਾਂ ਔਂਦੀਆਂ ਨੇ,
ਦੁਖੀ ਦਿਲਾਂ ਦੀ ਰਮਜ ਪਛਾਣਦੀ ਰਹੇਂ ।
ਤੇਰੇ ਆਉਣ ਦੇ ਨਾਲ ਸਭ ਮੌਲ ਉਠਨ,
ਹਰ ਇਕ ਦੇ ਤਾਂਈਂ ਸਨਮਾਨਦੀ ਰਹੇਂ ।
ਹਾਸੇ ਵੰਡਦੀ ਮਹਿਕਾਂ ਖਿੰਡਾਈ ਜਾਵੇ ,
ਹਰ ਕੋਈ ਵਸੇ ਏਹੋ ਠਾਣਦੀ ਰਹੇਂ ।
ਜਿਸਦੇ ਨਾਲ ਤੂੰ ਬਣੀ ਹੈਂ ਖ਼ੂਬ ਸੂਰਤ,
ਗਲੇ ਪਹਿਨ ਕੇ ਫੁੱਲਾਂ ਦਾ ਹਾਰ ਆਈ ।
ਹਰ ਪਾਸੇ ਅਜ ਇਸਦਾ ਮਾਨ ਹੋਵੇ ,
ਭਾਗਾਂ ਭਰੀ ਬਸੰਤ ਬਹਾਰ ਆਈ ।
ਭਾਗਾਂ ਭਰੀ ਸੁਹਾਵਣੀ ਰੁਤ ਅੰਦਰ,
ਸਿਰਜਨਹਾਰ ਬਣ ਚੀਨੀ ਅਸਵਾਰ ਆਇਆ ।
ਸ਼ਾਹ ਸ਼ਾਹਾਂ ਦਾ ਹਾਮੀ ਮਨੁੱਖਤਾ ਦਾ,
ਧਰਮ ਰੱਖਣ ਲਈ ਬਰ ਕਰਾਰ ਆਇਆ ।
ਬਿੱਲੇ ਖਿਲਿਆਂ ਦੀ ਜੜ੍ਹ ਪੱਟਨੇ ਲਈ,
ਸੁਖੀ ਰਖਣ ਲਈ ਨਰ ਨਾਰ ਆਇਆ ।
ਅਰਸ਼ੋਂ ਫਰਸ਼ ਤੇ ਅਰਸ਼ਾਂ ਦਾ ਆਪ ਮਾਲਕ,
ਸਮਝੋ ਰੂਪ ਭਗਵਾਨ ਦਾ ਧਾਰ ਆਇਆ ।
ਕਲਾ ਲੈ ਅਨੰਤ ਕਰਤਾਰ ਕੋਲੋਂ ,
ਮਾਲਾ ਫੜ ਹੱਥ ਸੱਚੀ ਸਰਕਾਰ ਆਈ ।
ਖਿਜਾ ਆਪਣੇ ਆਪ ਹੀ ਕੂਚ ਕਰ ਗਈ ,
ਭਾਗਾਂ ਭਰੀ ਬਸੰਤ ਬਹਾਰ ਆਈ ।
ਤੱਕ ਚੰਨ ਦੀ ਰੋਸ਼ਨੀ ਮਾਤ ਪੈ ਗਈ,
ਰੱਬੀ ਜੋਤ ਨੇ ਰਿਸ਼ਮਾਂ ਖਿਲਾਰੀਆਂ ਜਾਂ ।
ਪਾਲਾ ਭੱਜਿਆ ਸਿਰ ਤੇ ਪੈਰ ਧਰਕੇ ,
ਜੁਲਫ਼ਾਂ ਆਣ ਬਸੰਤ ਖਲਾਰੀਆਂ ਜਾਂ ।
ਖੇੜਾ ਆ ਗਿਆ ਬਾਗ ਬਗੀਚਿਆਂ ਤੇ ,
ਗੀਤ ਗਾਏ ਮਿਲਕੇ ਨਰ ਨਾਰੀਆਂ ਜਾਂ ।
ਮਹਿਕੇ ਫੁੱਲ ਸਭ ਭੌਰਿਆਂ ਗੂੰਜ ਪਾਈ,
ਖੁਸ਼ੀ ਨੱਚਦੀ ਪੱਬਾਂ ਦੇ ਭਾਰ ਆਈ ।
'ਰਾਜਾ' ਜਿਸਨੇ ਮਹਿਕਾਂ ਖਿਲਾਰੀਆਂ ਨੇ,
ਭਾਗਾਂ ਭਰੀ ਬਸੰਤ ਬਹਾਰ ਆਈ ।

★★★

## ਵਾਲੀ ਦੋ ਜਹਾਨ ਦਾ ਏਹ......

(੧)

ਮਿੱਠੀ -੨ ਰੁੱਤ ਮਿੰਨੀ -੨ ਰੁਸ਼ਨਾਈ ਏ ।
ਅੱਜ ਰਾਈਆਂ ਪਿੰਡ ਵਿਚ ਜੋਤ ਪ੍ਰਗਟਾਈ ਏ ।
ਆਇਆ ਮਾਤਾ ਸਦਾ ਘਰ ਸੁੰਦਰ ਦੁਲਾਰਏ ।
ਵਾਲੀ ਦੋ ਜਹਾਨ ਦਾ ਏਹ ਸਭ ਤੋ ਨਿਆਰਾ ਏ ।

(੨)

ਗਊ ਤੇ ਗਰੀਬ ਦਾ ਦੁਖ ਜਿਸ ਜਾਨਿਆ ।
ਦੁਖਾਂ ਮਾਰੀ ਹਿੰਦ ਦੀ ਅਵਾਜ ਨੂੰ ਪਹਿਚਾਇਆ ।
ਨਾਂ ਦਿਤਾ ਇਸ ਬਾਜੋਂ ਕਿਸੇ ਜੱਗ ਨੂੰ ਸਹਾਰਾ ਏ।
ਵਾਲੀ ਦੋ ਜਹਾਨ ਦਾ ਏਹ...... ।

(੩)

ਦੇਸ਼ ਦੀ ਅਜ਼ਾਦੀ ਲਈ ਓਹ ਗਿਆ ਪ੍ਰਦੇਸ ਚ ।
ਕਹਿ ਗਿਆ ਸੀ ਮੁੜ ਕੇ ਮੈਂ ਆਊਂ ਏਸੇ ਭੇਸ ਚ।
ਉਹਦੀਆਂ ਤਾਰੀਕਾਂ ਦਾ ਨ ਆਇਆ ਕੋਈ ਕਿਨਾਰਾਏ।
ਵਾਲੀ ਦੋ ਜਹਾਨ ਦਾ ਏਹ...... ।

(ਮਹਿਲ ਸਿੰਘ ਨਾਮਧਾਰੀ, ਸੰਤ ਨਗਰ)

## ਕੀ ਕਹਿਣਾਂ ਮੇਰੇ ਸ਼ਹਿਨਸ਼ਾਹ, ਉਸ ਚੀਨੀ ਦੇ ਅਸਵਾਰ ਦਾ

(ਸ੍ਰੀ ਜੋਗਿੰਦਰ ਸਿੰਘ 'ਮੁਕਤਾ' ਸੰਤ ਨਗਰ)

ਅੱਖ ਮੀਟੀ ਸ਼ੇਰ ਪੰਜਾਬ ਦੇ,
ਮੁਕ ਗਈਆਂ ਪਹਿਰੇਦਾਰੀਆਂ ,
ਡੋਗਰੇ ਜਹੇ ਬੇੜੀ ਡੁਬਣੇ ਸਨ,
ਲਗੇ ਕਰਨ ਗਦਾਰੀਆਂ ।
ਲੈ ਫੌਜਾਂ ਬਿੱਲਾ ਆ ਗਿਆ,
ਜੰਗ ਲਈ ਕਰਕੇ ਤਿਆਰੀਆਂ ।
ਹੱਸ ਨਾਦ ਵਜਾਏ ਹੋਣੀਆਂ,
ਰਤ ਰਣ ਵਿਚ ਲਾਈਆਂ ਤਾਰੀਆਂ ।
ਦੰਦ ਖੱਟੇ ਕੀਤੇ ਖਾਲਸੇ, ਚੋਟਾਂ ਮਾਰ ਕਰਾਰੀਆਂ।
ਪਰ ਹੋਈ ਜਿੱਤ ਅੰਗ੍ਰੇਜ ਨੂੰ ,
ਸਿੱਖ ਫੌਜਾਂ ਆਖਰ ਹਾਰੀਆਂ ।
ਪਤਝੜ ਨੇ ਜੋਬਨ ਲੁਟਿਆ,
ਬਿੱਲੇ ਪਾਇਆ ਫਤੂਰ ਸੀ ।
ਚਮਨ ਭਾਰਤ ਵਰਸ਼ ਦਾ,
ਬਸ ਹੋ ਗਿਆ ਬੇਨੂਰ ਸੀ ।
ਆ ਵੜਿਆ ਗੋਰਾ ਹਿੰਦ ਵਿਚ ,
ਬਣ ਬੱਦਲ ਕਹਿਰੀ ਛਾ ਗਿਆ ।
ਫੁੱਟ ਪਾਈ ਹਿੰਦੂ ਮੁਸਲਮਾਨ ਵਿਚ,
ਥਾਂ-੨ ਜ਼ਹਿਰ ਫਲਾ ਗਿਆ ।
ਸਿੱਖੀ ਦਾ ਰਿਹਾ ਨਿਸ਼ਾਨ ਨਾਂ,
ਸੀ ਧਰਮ ਉਡਾਰੀ ਲਾ ਗਿਆ ।
ਪੋਸਤ ਅਫੀਮ ਸ਼ਰਾਬ ਦਾ,
ਸੀ ਉਲਟਾ ਦੌਰ ਚਲਾ ਗਿਆ ।
ਕੁਚਲਨ ਲਈ ਅਣਖ ਪੰਜਾਬ ਦੀ,
ਬੁੱਚੜਖਾਨੇ ਖੁਲਵਾ ਗਿਆ ।
ਲੱਖਾਂ ਹੀ ਗੜਿਆਂ ਗੋਲੀਆਂ ਦਾ,
ਜ਼ਾਲਮ ਮੀਂਹ ਵਰਸਾ ਗਿਆ ।
ਸਭ ਦੌਲਤ ਲੁੱਟੀ ਦੇਸ਼ ਦੀ,
ਨਿਖੁੱਟ ਗਈ ਤਕਦੀਰ ਸੀ ।
ਹਰ ਭਾਰਤਵਾਸੀ ਦੇ ਗਲ,
ਗੁਲਾਮੀ ਦੀ ਜੰਜੀਰ ਸੀ ।
ਸਭ ਰੁਤਾਂ ਦੀ ਸਰਦਾਰ ਜੋ,
ਆਈ ਬਸੰਤ ਬਹਾਰ ਸੀ ।
ਜਿਸ ਕਣ-੨ ਖੂਬ ਸ਼ਿੰਗਾਰਿਆ,
ਦਿਲ ਜਿੱਤੇ ਲੋਕ ਪਿਆਰ ਸੀ ।
ਜਿਸ ਜੀਵਨ ਜੋਬਨ ਬਖਸ਼ਿਆ,
ਰਗ-ਰਗ ਵਿਚ ਨਵੀਂ ਨਿਖਾਰ ਸੀ ।
ਕਲੀਆਂ ਨੇ ਘੁੰਡ ਚੋਂ ਤਕਿਆ,
ਬੁਲ੍ਹ ਖੋਲੇ ਬੰਦ ਚਿਨਾਰ ਸੀ ।
ਜਾਪੇ ਜਿਵੇਂ ਕੁਦਰਤ ਕਰ ਰਹੀ,
ਉਸ ਮਾਹੀ ਦਾ ਸਤਿਕਾਰ ਸੀ ।
ਏਸ ਸੁਹਾਣੀ ਰੁਤ ਵਿਚ,
ਦੁਖੀਆਂ ਦਾ ਸਹਾਰਾ ਆ ਗਿਆ ।
ਜਿਸ ਜੀਣਾਂ ਦਸਿਆ ਜੱਗ ਨੂੰ,
ਜੀਵਨ ਲਈ ਰਾਹ ਰੋਸ਼ਨਾਂ ਗਿਆ ।
ਪ੍ਰਗਟੀ ਨਿਜ ਜੋਤਿ ਅਕਾਲ ਦੀ,
ਜੋ ਹਰ ਹਿਰਦੇ ਨੂੰ ਠਾਰਦਾ ।
ਹੋਣੀਆਂ ਨੂੰ ਮੇਟ ਦਏ,
ਜਲਵਾ ਉਹਦੇ ਦੀਦਾਰ ਦਾ ।
ਉਸ ਫੇਰ ਸਜਾਇਆ ਖਾਲਸਾ,
ਦੇ ਅੰਮ੍ਰਿਤ ਖੰਡੇਧਾਰ ਦਾ ।
ਉਸ ਮੇਟ ਕੁਰੀਤੀ ਜਗ ਤੋਂ,
ਕੀਤਾ ਹਰ ਕੰਮ ਉਪਕਾਰ ਦਾ ।
ਚੱਪੂ ਲਾ ਕੇ ਨਾਮ ਦਾ,
ਡੁਬੇ ਹੋਏ ਬੇੜੇ ਤਾਰਦਾ ।
ਸੁਤੇ ਅਸਮਾਨ ਜਗਾਏ ਜਿਸ,

ਰਾਹ ਦਸਿਆ ਦੇਸ਼ ਪਿਆਰ ਦਾ ।
ਬਾਨੀ ਆਜ਼ਾਦੀ ਹਿੰਦ ਦਾ ,
ਰਹਿਬਰ ਸਾਰੇ ਸੰਸਾਰ ਦਾ।
ਕੀ ਕਹਿਣਾਂ ਮੇਰੇ ਸ਼ਹਿਨਸ਼ਾਹ,
ਉਸ ਚੀਨੀ ਦੇ ਅਸਵਾਰ ਦਾ ।
ਗੁਪਤ ਰਖਦਿਆਂ ਗਿਆਰ੍ਹਵਾਂ,
ਜਾਮਾ ਬਾਲਕ ਮਿਰਗੇਸ਼ ਦਾ ।
ਸਿਖ ਭੁਲੇ ਪਹਿਲੀ ਸ਼ਾਨ ਸਨ,
ਭੁਲਿਆ ਚੇਤਾ ਦਸ਼ਮੇਸ਼ ਦਾ ।
ਇਹ ਸੋਚਿਆ ਸਤਿਗੁਰੂ ਰਾਮ ਸਿੰਘ,
ਕਿੰਜ ਹੋਊ ਹਲ ਕਲੇਸ਼ ਦਾ ।
ਟੁੰਬ ਦਿਤੀ ਅਣਖ ਪੰਜਾਬ ਦੀ,
ਜਿਸ ਕੀਤਾ ਨਾਸ ਮਲੇਸ਼ ਦਾ ।
ਕਰ ਸਤਿਆਗ੍ਰਹਿ ਸੰਗਰਾਮ ਸਭ,
ਬਾਈਕਾਟ ਬਦੇਸ਼ ਦਾ ।
ਭਗਤੀ ਤੇ ਸ਼ਕਤੀ ਜਾਗ ਪਈ,
ਇਹ ਹੋਇਆ ਅਸਰ ਉਦੇਸ਼ ਦਾ ।
ਜ਼ਜ਼ਬਾ ਉਕਸਾਇਆ ਦਿਲਾਂ ਵਿਚ,
ਲਗੇ ਅਣਿਆਲੇ ਤੀਰ ਨੇ ।
ਕੀ ਅੰਮ੍ਰਿਤ ਘੋਲ ਪਿਆਲਿਆ,
ਉਸ ਭੈਣੀ ਵਾਲੇ ਪੀਰ ਨੇ ।
ਸ਼ਹੀਦਾਂ ਦੇ ਰੰਗਿਆ ਖ਼ੂਨ ਜੋ,
ਇਤਿਹਾਸ ਸਾਰਾ ਟੋਲਿਆ ।
ਜੂਝੇ ਸੀ ਕੂਕੇ ਕੋਟਲੇ,
ਆਪਾ ਵਤਨ ਤੋਂ ਘੋਲਿਆ।
ਕਰਕੇ ਮਜਾਖਾਂ ਮੌਤ ਨੂੰ,
ਐਸ਼ਵਰਜ ਪੈਰੀਂ ਰੋਲਿਆ।
ਮਧਰਾ ਸੀ ਕੱਦ ਵਰਿਆਮ ਦਾ,
ਤੱਕ ਮੂਹੋਂ ਕਾਵਨ ਬੋਲਿਆ
ਬਖਸ਼ਦਾ ਹਾਂ ਜਾਨ ਤੇਰੀ,
ਹਟ ਜਾਹ ਪਿਛੇ ਭੋਲਿਆ।

ਢੀਆਂ ਦੀ ਢੇਰੀ ਜੋੜ ਕੇ,
ਸੀ ਸਿਦਕ ਸੂਰੇ ਤੋਲਿਆ।
ਕਹਿੰਦਾ, ਮੈਂ ਹਾਣੀ ਤੋਪਦਾ,
ਕਰ ਫੈਰ ਕਾਵਨ ਗੋਲਿਆ ।
ਸ਼ਾਤੀ ਸਹਿ ਗੋਲਾ ਤੋਪਦਾ,
ਹਿਰਦਾ ਅਡੋਲ ਨਾ ਡੋਲਿਆ ।
ਖਾਤਰ ਆਜਾਦੀ ਵਤਨ ਦੀ,
ਹੱਸ ਹੱਸ ਕੇ ਜੇਲ੍ਹਾਂ ਕੱਟੀਆਂ ।
ਕੁਝ ਭੇਜੇ ਅੰਡੇਮਾਨ ਸਨ,
ਬੰਨ ਅੱਖਾਂ ਤੇ ਪੱਟੀਆਂ।
ਸਦ ਰਾਜੇ ਸਭ ਰਿਆਸਤੀ,
ਇਹ ਗੁੰਦਾਂ ਗਿਣੀਆਂ ਗੱਟੀਆਂ ।
ਪਿੱਠੂ ਸਨ ਜੋ ਅੰਗ੍ਰੇਜ ਦੇ,
ਡਰਦੇ ਸਨ ਭਰਦੇ ਚੱਟੀਆਂ ।
ਲਿਖ ਦਿਤਾ ਸਭ ਰਜਵਾੜਿਆਂ,
ਥਾਂ-੨ ਤਕਰੀਰਾਂ ਰੱਟੀਆਂ ।
ਏਥੇ ਰਾਮ ਸਿੰਘ ਨਹੀਂ ਚਾਹੀਦਾ,
ਜੋ ਉਲਟ ਪੜ੍ਹਾਉਦਾਂ ਪੱਟੀਆਂ ।
ਮਾਹੀ ਪ੍ਰਦੇਸੀ ਹੋ ਗਿਆ,
ਰੁਸੀਆਂ ਤਕਰੀਰਾਂ ਵੱਟੀਆਂ ।
ਇਹ ਲਿਖਕੇ ਦੇਵਣ ਲਗਿਆਂ,
ਦਿਲ ਅੰਦਰੋਂ ਕਿਉਂ ਨਾ ਪਾਟ ਗਏ ।
ਤੇ ਹਿੱਕਾਂ ਕਿਉਂ ਨਾ ਫੱਟੀਆਂ ।
ਕੀਤਾ ਸੰਘਰਸ਼ ਆਜਾਦੀ ਲਈ,
ਪਹਿਲਾਂ ਸਭ ਤੋਂ ਨਾਮਧਾਰੀਆਂ ।
ਜਲ੍ਹਿਆਂ ਵਾਲੇ ਬਾਗ ਵਿਚ,
ਲੱਖਾਂ ਹੀ ਜਾਨਾਂ ਵਾਰੀਆਂ ।
ਲਾਲਾ ਲਾਜਪਤ ਰਾਏ,
ਡਾਂਗਾਂ ਸਿਰ ਤੇ ਸਹਾਰੀਆਂ।
ਚੰਦਰ ਸ਼ੇਖਰ ਭਗਤ ਸਿੰਘ,
ਤੇ ਬੀਕੇ ਦੱਤ ਬਲਕਾਰੀਆਂ ।

ਆਪਾ ਚੜ੍ਹਾਇਆ ਵਤਨ ਦੀ,
ਭੇਟਾ ਸਚੇ ਪੁਜਾਰੀਆਂ ।
ਕੀਤੇ ਸੀ ਸੌਦੇ ਸਿਰਾਂ ਦੇ ,
ਆਜ਼ਾਦੀ ਦੇ ਵਪਾਰੀਆਂ।
ਦਸਾਂ ਇਕ ਦੂੰ ਦੀ ਗੱਲ ਕੀ,
ਕਿਸ਼ਤਾਂ ਅਨੇਕਾਂ ਤਾਰੀਆਂ ।
'ਮੁਕਤਾ' ਸਿਰ ਦੇ ਦੇ ਸਿੰਘਾਂ ਨੇ,
ਲਈਆਂ ਸੀ ਸਰਦਾਰੀਆਂ ।



## ਖਿਮਾਂ-ਯਾਚਨਾਂ

'ਸਤਿਜੁਗ' ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਬਖਸ਼ਿਸ਼ ਦੁਆਰਾ ਚਾਲੂ ਹੋਇਆ ਜੋ ਪਿਛਲੇ ੬੬-੬੭ ਸਾਲ ਤੋਂ ਲਗਾਤਾਰ ਅਨੇਕਾਂ ਮਜ਼ਬੂਰੀਆਂ ਤੇ ਸੰਕਟਾਂ ਵਿਚੋਂ ਦੀ ਲੰਘਦਾ ਹੋਇਆ, ਆਪਣੀ ਹੋਂਦ ਨੂੰ ਬਰਕਰਾਰ ਰਖਦਾ ਹੋਇਆ ਨਾਮਧਾਰੀ ਪੰਥ ਲਈ ਅਨੇਕਾਂ ਹੀ ਬੜੇ ਸੁੰਦਰ ਅੰਕ, ਲੇਖ, ਰਚਨਾਂਵਾਂ ਤੇ ਸ਼ਾਨਦਾਰ ਤਸਵੀਰਾਂ ਰਾਹੀਂ ਪ੍ਰਕਾਸ਼ਤ ਕਰ ਚੁੱਕਾ ਹੈ। ਜਿਨਾਂ ਵਿਚੋਂ ਨਾਮਧਾਰੀ ਇਤਿਹਾਸ ਬਾਰੇ ਸਹੀ ਜਾਣਕਾਰੀ ਪ੍ਰਾਪਤ ਹੁੰਦੀ ਹੈ । ਪਰ ਪਿਛਲੇ ਸਮੇਂ ਦੌਰਾਨ ਜੋ ਅੜਿਚਨਾਂ ਇਨਾਂ ਅੰਕਾਂ ਦੇ ਪ੍ਰਕਾਸ਼ਤ ਹੋਣ ਵਿਚ ਆਉਂਦੀਆਂ ਰਹੀਆਂ ਉਹ ਇਸ ਸਮੇਂ ਵੀ ਲਗਾਤਾਰ ਆ ਰਹੀਆਂ ਹਨ । ਜਿਵੇਂ ਬਲਾਕ ਬਣਵਾਉਣੇ, ਟਾਈਟਲ ਜਾਂ ਰੰਗੀਨ ਤਸਵੀਰਾਂ ਜਾਂ ਪ੍ਰੈਸ ਦੀ ਖਰਾਬੀ ਕਾਰਨ ਕਈ ਕਈ ਚੱਕਰ ਦਿੱਲੀ ਲੌਣੇ ਪੈਂਦੇ ਹਨ। ਜਿਸ ਕਾਰਨ ਅਨੇਕਾਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਸਾਡੇ ਅੰਕ ਨਿਸ਼ਚਿਤ ਤਾਰੀਖ ਤੋਂ ਲੇਟ ਤਿਆਰ ਹੁੰਦੇ ਹਨ।

ਹੱਥ ਵਾਲੇ ਬਸੰਤ ਅੰਕ ਵਿਚ ਅਨੇਕਾਂ ਮਜ਼ਬੂਰੀਆਂ ਨੇ ਸਾਡਾ ਟਾਕਰਾ ਕੀਤਾ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਮਹਾਨ ਉਦਮ ਨਾਲ ਇਹ ਅੰਕ ਅਸੀਂ ਪਾਠਕਾਂ ਦੀ ਸੇਵਾ ਵਿਚ ਸਮੇ ਸਿਰ ਭੇਟ ਕਰ ਸਕੇ ਹਾਂ। ਇਸ ਅੰਕ ਦੇ ਪ੍ਰਕਾਸ਼ਤ ਕਰਵਾਉਣ ਵਿਚ ਗੁਰਦੀਪ ਸੰਤ ਨਗਰ ਵਾਲੇ ਤੇ ਸ੍ਰੀ ਮਾਨ ਸੰਤ ਸੁਲੱਖਣ ਸਿੰਘ ਜੀ ਦਿੱਲੀ ਵਾਲਿਆਂ ਨੇ ਆਪਣੇ ਘਰੇਲੂ ਕੰਮਾਂ ਨੂੰ ਤਿਆਗ ਕੇ ਸਾਡੀ ਪੂਰੀ ਪੂਰੀ ਹਰ ਪਾਸੋਂ ਸਹਾਇਤਾ ਕੀਤੀ । ਸੱਚੇ ਪਾਤਸ਼ਾਹ ਜੀ ਇਨ੍ਹਾਂ ਨੂੰ ਪੰਥਕ ਕੰਮਾਂ ਵਾਸਤੇ ਉਦਮ ਬਖਸ਼ਦੇ ਰਹਿਣ ਤਾਂ ਕਿ ਉਹ ਅਗੇ ਲਈ ਵੀ ਅਜਿਹੀ ਸੇਵਾ ਵਿਚ ਲਗੇ ਰਹਿਣ ।

ਇਸ ਅੰਕ ਵਿਚ ਕਈ ਲੇਖਕਾਂ ਦੇ ਲੇਖ ਲੇਟ ਪੁੱਜਣ ਕਾਰਨ ਨਹੀਂ ਆ ਸਕੇ ਜੋ ਸਾਡੇ ਕੋਲ ਪਏ ਹੋਏ ਹਨ ਜਿਨਾਂ ਨੂੰ ਫਿਰ ਮੌਕਾ ਮਿਲਣ ਤੇ ਦਿਤਾ ਜਾਵੇਗਾ । ਕਈ ਲੇਖਕਾਂ ਤੋਂ ਅਸੀਂ ਮਜ਼ਬੂਰੀ ਕਾਰਨ ਲੇਖ ਮੰਗਵਾ ਨਹੀਂ ਸਕੇ । ਇਸਤੋਂ ਇਲਾਵਾ ਸਾਡੇ ਇਸੇ ਅੰਕ ਵਿਚ ਅਨੇਕਾਂ ਤਰੁਟੀਆਂ ਰਹਿ ਗਈਆਂ ਹੋਣਗੀਆਂ । ਇਸ ਸਭ ਲਈ ਸਾਰਾ ਸਤਿਜੁਗ ਸਟਾਫ ਆਪਣੇ ਪਾਠਕਾਂ ਤੋਂ ਖਿਮਾਂ ਦਾ ਚਾਹਵਾਨ ਹੈ ।

ਮੈਨੇਜਰ ''ਸਤਿਜੁਗ''
ਸ੍ਰੀ ਜੀਵਨ ਨਗਰ (ਸਰਸਾ)

---

## ਜ਼ਰੂਰੀ ਨੋਟ : -

**ਇਸ ਅੰਕ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਜਾਂ ਅਸਹਿਮਤ ਹੋਣਾ ਜ਼ਰੂਰੀ ਨਹੀਂ ।**

## ਸਵੈਯਾ

ਕਾਰਨ ਹੈ ਜਗ ਕੋ ਜਹਿ ਨਾਮ
ਸੁ ਆਮ ਧਿਆਵਤ ਹੈ ਨਿਸ ਭੋਰਾ।
ਕੀਰਤ ਕੀ ਰਤਿ ਦੈ ਨਿਜ ਪੰਥ
ਦਸਮ ਗੁਰੂ ਮਗ ਤੋਰਿਯਸ ਤੋਰਾ।
ਸੇਵਕ ਜੇ ਸਰਨਾਇ ਗਿਰੇ
ਭ੍ਰਮ ਕਾਟ ਮਿਟਾਵਤ ਹੈ ਕੁਲ ਝੋਰਾ।
ਨਾਮ ਲਿਯੇ ਦੁਖ ਭੂਖ ਮਿਟੈ
ਗੁਰ ਰਾਮ ਮ੍ਰਿਗਿੰਦ ਸਹਾਇਕ ਮੋਰਾ।

ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ
ਸੰਤ ਧਿਆਨ ਸਿੰਘ ਜੀ ਕਾਦਰਾਬਾਦੀ

SATJUG SRI JIWAN NAGAR (SIRSA, HARYANA) Regd. No. PHS 22 D. No. 339/27